

# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਫੀਰ ਆਪਣੇ ਬਚਨਾਂ ਨੂੰ ਪੂਰਾ ਕਰਨ ਵਾਸਤੇ ਬਹਾਦੁਰ ਸ਼ਾਹੁ ਨੂੰ ਪ੍ਰੇਰਿਆ ਕਰਦੇ ਇਹੁ ਗਲ ਕਦੇ ਭੀ ਨਹੀਂ ਹੋ ਸਕਦੀ ਜਦ ਬਹਾਦੁਰ ਸ਼ਾਹੁ ਮੁਹਿੰਮ ਦੱਖਨ ਵਲ ਨੂੰ ਤੁਰਿਆ ਤਾਂ ਗੁਰੂ ਗੋਬਿੰਦ ਸਿੰਘ ਜੀ ਭੀ ਨਾਲਹੀ ਗਏ ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਨੂੰ ਤੁਰਨ ਥੀਂ ਪੈਹਲੇ ਹੀ ਆਪਣੀ ਇਸਤ੍ਰੀ ਸੁੰਦਰੀ ਯੋਗ ਇੱਕ ਪਾਲਕ ਬਣਾ ਦਿੱਤਾ ਸੀ ਜਿਸਦਾ ਨਾਉਂ ਅਜੀਤ ਸਿੰਘ ਰਖਜ ਗਿਆ ਸੀ ਬਹਾਦੁਰਸ਼ਾਹੁ ਦੇ ਨਾਲ ਗੁਰੂ ਗੋਬਿੰਦ ਸਿੰਘ ਜੀ ਮਥਰ ਭਰਤ ਪੁਰ ਤੇ ਜੈਪੁਰ ਆਦਿਕਾਂ ਨਗਰਾਂ ਥਾਂਣੀ ਹੁੰਦੇ ਹੋਏ ਉਜੈਨ ਨਗਰੀ ਵਿਖੇ ਪੌਂਹਚੇ ਓਥੋਂ ਗੁਰੂ ਗੋਬਿੰਦਸਿੰਘ ਜੀ ਨੂੰ ਬਹਾਦੁਰਸ਼ਾਹੁ ਨੇ ਇਕ ਬੜੀ ਭਾਰੀ ਫ਼ੌਜ ਦਾ ਅਫਸਰ ਬਣਾਕੇ ਮਰਹਟਿਆਂ ਦੇ ਵਿਰੁੱਧ ਭੇਜਣਾਂ ਚਾਹਿਆ ਜਿਸਦਾ ਤਾਤਪ੍ਰਯ ਇਹੁ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਮਰਹਟਿਆਂ ਨਾਲ ਲੜਾਕੇ ਆਪਣਾ ਮਤਲਬ ਸਿੱਧਕਰ ਲਵੇ ਤੇਦੋਹਾਂ ਹਿੰਦੂਆਂ ਤਾਕਤਾਂ ਨੂੰ ਆਪਸ ਵਿਖੇ ਲੜਾਕੇ ਜੁਧ ਕਰਾਕੇ ਬਲਹੀਣ ਕਰਦੇਵੇ ਜੇਹੜਾ ਜ਼ੋਰ ਵਾਲਾਹੋਵੇ ਸੋ ਦੂਸਰੇ ਨੂੰ ਮਾਰ ਦੇਵੇ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਆਪ ਇਨ੍ਹਾਂ ਗਲਾਂ ਥੀਂ ਚੰਗੀ ਤਰਾਂ ਜਾਣੀ ਜਾਣਸੀ ਤੇ ਇਹੋ ਜੇਹੀਆਂ ਚਾਲਾਂ ਨੂੰ ਚੰਗੀਤਰਾਂ ਸਮਝਦੇ ਸੀ

# ਬੰਦੇ ਨੂੰ ਬਦਲਾ ਲੈਣ ਵਾਸਤੇ ਤਿਆਰ ਕਰਨਾ

ਸੋ ਗੁਰੂ ਗੋਬਿੰਦ ਸਿੰਘ ਜੀ ਨੇ ਮਰਹਟਿਆਂ ਨਾਲ ਜੁੱਧ ਕਰਨ ਲਈ ਜਾਣੋਂ ਇਨਕਾਰ ਕੀਤਾ ਅਤੇ ਬਹਾਦੁਰ ਸ਼ਾਹੁ ਵਲੋਂ ਪਰੇ ਹਟਗਏ ਭਲਾ ਜੇਕਰ ਗੁਰੂ ਗੋਬਿੰਦਸਿੰਘ ਜੀ ਨੌਕਰ ਹੁੰਦੇ ਤਾਂ ਐਉਂ ਕਰਸਕਦੇ ਸੀ ਕਦੇ ਭੀ ਨਹੀਂ ਬਹਾਦੁਰਸ਼ਾਹ ਨੇ ਜੇਹੜੇ ਨੁਕਸਾਨ ਗੁਰੂ ਗੋਬਿੰਦ ਜੀ ਦੇ ਹੋ ਏਸੇ ਤਿਨ੍ਹਾਂ ਦੇ ਬਦਲੇ ਵਿਖੇ ਬੜੀ ਭਾਰੀ ਰਕਮ ਮਾਯਾ ਦੀ ਦੇਣੀ ਚਾਹੀ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਓਹੁ ਭੀ ਨਾਂ ਸ੍ਵੀਕਾਰ ਕੀਤੀ ਤੇ ਉਸ ਪਾਸੋਂ ਵਖਰੇ ਹੋਗਏ ਗੁਰੂ ਗੋਬਿੰਦ ਸਿੰਘ ਜੀ ਓਥੋਂ ਚਲਕੇ ਹੋਰ ਕਈ ਥਾਵਾਂ ਦੀ ਸੈਰ ਕਰਦੇ ਹੋਏ ਨਾਦੇੜ ਪੌਂਹਚੇ ਓਥੇ ਇਕ ਫ਼ਕੀਰ ਮਾਧੋ ਦਾਸ ਪ੍ਰਸਿਧ ਨਾਰਾਇਨ ਦਾਸ ਬੈਰਾਗੀ ਸਾਧੂ ਰੈਂਹਦਾ ਸੀ ਉਸਨੂੰ ਮਿਲੇ ਤੇ ਉਸ਼ ਵਿਖੇ ਹਿੰਦੂ ਧਰਮ ਦਾ ਜੋਸ਼ ਅਤੇ ਖੱਤ੍ਰਤਾ ਦੀ ਯੋਗਤਾ ਦੇਖੀ ਤੇ ਉਸਦਾ ਮਾਦਾ ਇਸਗਲ ਦੇ ਯੋਗ ਡਿੱਠਾ ਕਿ ਓਹੁ ਹਿੰਦੂ ਧਰਮ ਦੀ ਖਾਤ੍ਰ ਬਲੀਦਾਂਨ ਕਰਨ ਦੀ ਸ਼ਕਤੀ ਰਖ ਦਾ ਹੈ ਗੁਰੂਜੀ ਨੇ ਉਸਨੂੰ ਆਪਣਾਂ ਸਿੱਖ ਬਨਾਯਾ ਪਰ ਉਸ ਨੂੰ ਪਾਹੁਲ ਨਹੀਂ ਦਿੱਤੀ ਸੀ ਉਸ ਨੂੰ ਪਾਹੁਲ ਨਾਂ ਦੇਣ ਦਾ ਕਾਰਨ ਇਹੀ ਪ੍ਰਸਿੱਧ ਹੁੰਦਾ ਹੈ ਕਿ ਗੁਰੂ ਗੋਬਿੰਦ

ਸਿੰਘ ਜੀ ਦੀ ਇੱਛਾ ਆਪਣੇ ਮਗਰੋਂ ਕਿਸੇ ਨੂੰ ਗੁਰੂ ਨਾਨਕ ਦੇਵ ਜੀ ਦੀ ਗੱਦੀ ਪਰ ਬੈਠਾਵਣਦੀ ਨਹੀਂ ਸੀ ਤੇ ਇਹੁ ਰਵਾਜ ਬੰਦ ਕਰਨਾ ਚਾਹੁੰਦੇ ਸੀ ਕਿਉਂ ਜੋ ਇਹੁ ਭੀ ਇੱਕ ਬੜੀ ਭਾਰੀ ਫੁਟੱ ਦਾ ਤੇ ਵਿਰੋਧਤਾਈ ਦਾ ਕਾਰਣ ਹੈ ਤੇ ਸਿੱਖ ਭੀ ਫਿਰਕੇ ਬੰਦੀ ਵਿਖੇ ਆਜਾਂਦੇ ਹਨ ਤੇ ਇਹ ਭੀ ਪਤਾ ਨਹੀਂ ਕਿ ਉਸਦੇ ਮਗਰੋਂ ਖਬਰੇ ਕਿਸ ਕਿਸ ਖਿਆਲ ਤੇ ਵਿਚਾਰ ਵਾਲੇ ਕੇਹੋ ਜੇਹੀ ਮਜਾਜ ਸੁਭਾਵ ਵਾਲੇ ਤੇ ਕਿਸ ਸ਼ਕਤੀ ਯੋਗ ਪੁਰਖ ਉਤਪਤ ਹੋਣਗੇ ਜੇਹੜੇ ਗੁਰੂ ਬਣ ਬੈਠਣਗੇ ਸੋ ਇਸ ਤਰਾਂ ਨਾਲ ਖ਼ਾਲਸਾ ਧਰਮ ਦੇ ਬੋਹਤ ਸਾਰੇ ਭਾਗ ਬਣਜਾਣਗੇ ਤੇ ਬੜਾ ਭੇਦ ਪੈਜਾਵੇਗਾ ਇਸ ਕਰਕੇ ਪੱਕ ਇਹੀ ਠੈਹਰਾਈ ਕਿ ਮਗਰੋਂ ਕੋਈ ਗੁਰੂ ਨਾ ਬਣਾਯਾ ਜਾਵੇ ਜੋ ਉਸਦੇ ਉਦੇਸ਼ ਵਿਖੇ ਫਰਕ ਨਾਂ ਆਵੇ ਇਸ ਬਾਤਦਾ ਸਾਰਾ ਵਿਸਤਾਰ ਪੂਰਬਕ ਵਰਨੰਨ ਅੱਗੇ ਚਲ ਕੇ ਕਰਾਂਗੇ ਇਸ ਕਾਰਣ ਕਰਕੇ ਬੰਦੇ ਨੂੰ ਪਾਹੁਲ ਨਹੀਂ ਸੀ ਦਿੱਤੀ ਕਿ ਕਿਧਰੇ ਓਹੀ ਗੁਰਯਾਈ ਦੀ ਗੱਦੀ ਦਾ ਮਾਲਕ ਨਾ ਬਣਜਾਵੇ ਜੇਕਰ ਪਾਹੁਲ ਨਹੀਂ ਦਿੱਤੀ ਹੋਵੇਗੀ ਤਾਂ ਖ਼ਾਲਸੇ ਪਰ ਉਸਦਾ ਦਾਵਾ ਨਹੀਂ ਬਣ ਸਕੇਗਾ ਅਤੇ ਖ਼ਾਲਸਾ ਜੀ ਭੀ ਉਸਨੂੰ ਗੁਰੂ ਨਹੀਂ ਮੰਨੇਗਾ ਓੜਕ ਨੂੰ ਉਸਦਾ ਨਾਉਂ ਬੰਦਾ ਧਰਕੇ ਉਸਨੂੰ ਸਿਰਹੰਦ ਦੀ ਵਲ ਬਦਲੇ ਲੈਣ ਲਈ ਤਿਆਰ ਕੀਤਾ ਤੇ ਓਹੁ ਤਿਆਰ ਭੀ

ਹੋਗਿਆ ਤੇ ਏਧਰੋਂ ਗੁਰੂ ਜੀ ਨੇ ਸਾਰੇ ਪੰਜਾਬ ਵਿਖੇ ਆਪਣੇ ਸਿੱਖਾਂ ਨੂੰ ਹੁਕਮ ਨਾਮੇ ਲਿਖਵਾਕੇ ਭੇਜੇ ਕਿ ਬੰਦੇ ਬਹਾਦੁਰ ਨਾਲ ਮਿਲਕੇ ਤੁਸਾਂ ਨੇ ਬਦਲੇ ਲੈਣੇ ਇਸ ਕਰਕੇ ਕੁਛਕ ਸਿੰਘ ਗੁਰੂ ਜੀ ਨੇ ਨਾਲ ਦੇਕੇ ਬਾਬੇ ਬੰਦੇ ਨੂੰ ਪੰਜਾਬ ਵਲ ਤੋਰਿਆ ॥

ਗੁਰੂ ਗੋਬਿੰਦ ਸਿੰਘ ਜੀ ਨੇ ਇਹ ਤ੍ਰੀਕਾ ਬੜਾ ਚੰਗਾ ਧਾਰਿਆ ਸੀ ਕਿ ਆਪ ਇੱਕ ਜਗਾ ਬੈਠ ਜਾਵੇ ਅਤੇ ਸਿੰਘਾਂ ਨੂੰ ਜੁਧ ਵਿਖੇ ਭੇਜੇ ਪ੍ਰੰਤੂ ਮੌਤ ਨੇ ਉਸਨੂੰ ਸਮਾਂ ਨਾਂ ਦਿੱਤਾ ਤੇ ਇਸ ਤਰਾਂ ਦੀ ਤਦਬੀਰ ਵਰਤਣ ਵਿੱਚ ਨਹੀਂ ਸੀ ਆਈ ॥

ਗੁਰੂ ਗੋਬਿੰਦ ਸਿੰਘ ਜੀ ਨੇ ਬੰਦੇ ਨੂੰ ਤੁਰਨ ਵੇਲੇ ਪੰਜ ਸਿਖਜਾਂ ਦਿੱਤੀਆਂ ਇੱਕ ਇਹੁ ਕਿ ਜਤੀ ਰਹਣਾ ਦੂਜੇ ਝੂਠ ਕਦੇ ਭੀ ਨਾਂ ਬੋਲਣਾਂ ਤੀਸਰਾ ਆਪਣਾਂ ਪੰਥ ਨਾਂ ਚਲਾਂਵੀ ਚੌਥੇ ਗੁਰਜਾਈ ਦੀ ਗੱਦੀ ਲਗਾਕੇ ਨਾਂ ਬੈਠੀਂ ਪੰਜਵੇਂ ਸਿੱਖਾਂ ਨੂੰ ਆਂਪਣੇ ਤੁਲ ਤੇ ਭਰਾ ਸਮਝੀਂ ਸਿੱਖਾਂ ਨੂੰ ਲਿਖਜਾ ਕਿ ਤੁਸੀਂ ਬੰਦੇ ਨਾਲ ਮਿਲਕੇ ਉਸਦਾ ਹੱਥ ਵਟਾਓ ਅਤੇ ਆਪਣੀ ਤਲਵਾਰ ਗੁਰੂ ਜੀ ਨੇ ਬੰਦੇ ਨੂੰ ਦਿੱਤੀ ॥

ਸੋ ਬੰਦੇ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਂਉਦੇ ਹੀ ਆਪਣਾਂ ਕੰਮ ਆਰੰਭਿਆ ਜੇਹਾਕੁ ਸਿਰਹੰਦ ਨੂੰ ਬਰਬਾਦ ਕਰਨਾ ਤੇ ਲੁੱਟ ਮਾਰ ਕਰਨੀ ਆਰੰਭ ਕਰ ਦਿੱਤੀ ਜਿਸ ਦੀ ਸਾਰ

ਗੁਰੂ ਗੋਬਿੰਦ ਸਿੰਘ ਜੀ ਨੂੰ ਪੌਂਹਚ ਗਈ ਪ੍ਰੰਤੂ ਗੁਰੂ ਜੀ ਨੇ ਇਸ ਖ਼ਬਰ ਨੂੰ ਸੁਣਕੇ ਭੀ ਕੋਈ ਪ੍ਰਸੰਨਤਾ ਨਹੀਂ ਸੀ ਪ੍ਰਗਟ ਕੀਤੀ ਕਿਉਂ ਜੋ ਪੈਹਲੇ ਤਾਂ ਇਹੁ ਕੰਮ ਉਸਦੇ ਉਦੇਸ਼ ਦੇ ਸਾਹਮਣੇ ਕੱਖ ਭੀ ਨਹੀਂ ਸੀ ਦੂਸਰੀ ਗਲ ਇਹੁ ਸੀ ਕਿ ਜੇਹੜਾ ਪੁਰਖ ਸੰਸਾਰਕ ਮਾਯਾ ਤੇ ਖ਼ੁਸ਼ੀ ਲੈਣਵਾਸਤੇ ਨਾਂ ਭੇਜਿਆ ਗਿਆਹੋਵੇ ਸਗੋਂ ਦੂਸਰਿਆਂ ਦੀ ਭਲਿਆਈ ਤੇ ਸੁਖਦਾਈ ਵਾਸਤੇ ਦੁੱਖ ਕਸ਼ਟ ਸਹਾਰਨ ਵਾਸਤੇ ਆਯਾ ਹੋਵੇ ਉਸਨੂੰ ਅਜੇਹੀ ਤੁੱਛ ਫਤੇ ਪਰ ਸੁਖ ਤੇ ਖ਼ੁਸ਼ੀ ਕਿਸ ਪ੍ਰਕਾਰ ਹੋ ਸੱਕਦੀ ਸੀ ॥

ਸੱਚ ਤਾਂ ਇਹੁ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇਹੁ ਦਿਖਾਵਣ ਵਾਸਤੇ ਸੰਸਾਰ ਪਰ ਆਯਾਸੀ ਜੋ ਬਲੀਦਾਂਨ ਕੀਤਿਆਂ ਤੇ ਦੁਖਾਂ ਦੇ ਖਮੀਰ ਕਰਕੇ ਸੁਖਾਂ ਤੇ ਆਨੰਦਾਂ ਦਾ ਸ਼ਰੀਰ ਬਣਦਾ ਹੈ ਬੰਦੇ ਦੀਆਂ ਜਿੱਤਾਂ ਵਾਲਾ ਅਤੇ ਸ਼ਾਂਤੀ-ਬਖਸ਼ਣੇ ਵਾਲਾ ਕੰਮ ਚੰਗੀ ਤਰਾਂ ਉਸ ਨੂੰ ਦੇਖਣ ਦਾ ਸਮਾ ਨਹੀਂ ਮਿਲਜਾਸੀ ਜਦ ਈਸ਼ਵਰ ਦੀ ਵਲੋਂ ਸਦੱੜਾ ਆਗਿਯਾ ਤੇ ਓਹੁ ਸਦੜਾ ਆਯਾ ਸੀ ਜਿਸ ਲਈ ਸਭਨਾ ਨੂੰ ਹੀ ਤਿਆਰ ਰੈਹਣਾਂ ਯੋਗ ਹੈ ॥

ਗੁਰੂ ਗੋਬਿੰਦ ਸਿੰਘ ਜੀ ਨਾਦੇੜ ਦੇ ਨੇੜੇ ਹੀ ਗੁਦਾਵਰੀ ਨਦੀ ਦੇ ਕੰਢੇ ਪਰ ਬੜਾ ਸੁੰਦਰ ਰਮਣੀਕ ਸਥਲ ਦੇਖਕੇ ਤੰਬੂ ਗੱਡ ਕੇ ਰੈਹਣ ਲੱਗੇ ਫੇਰ ਓਥੇ ਇੱਕ ਟੋਟਾ ਧਰਤੀ ਦਾ ਮੁਲ

ਖ਼ਰੀਦਕੇ ਇੱਕ ਮਕਾਨ ਬਨਾਯਾ ਤੇ ਅਫ਼ਜ਼ੁਲ ਨਗਰ ਪ੍ਰਸਿੱਧ ਅਬਚਲ ਨਗਰ ਉਸ ਥਾਉਂ ਦਾ ਨਾਮ ਧਰਿਆ ਜਿਸ ਥਾਂ ਪਰ ਅੱਜਤੀਕ ਓਥੇ ਮੰਦਰ ਇਸੇ ਨਾਮ ਪਰ ਪ੍ਰਗਟ ਹੈ ਏਥੇ ਓਹੁ ਬੋਹਤ ਚਿਰ ਤੀਕ ਰਹੇ ਏਥੇ ਭੀ ਉਨ੍ਹਾਂ ਦੇ ਸਿੱਖ ਬਣਕੇ ਬਹੁਤ ਸਾਰੇ ਲੋਕ ਉਨ੍ਹਾਂ ਦੇ ਪਾਸ ਇਕੱਠੇ ਹੋਗਏ ਇਸ ਥਾਂ ਪਰ ਗੁਰੂ ਜੀ ਦਾ ਸਮਾਂ ਸਵੇਰੇ ਅੰਮ੍ਰਿਤ ਵੇਲੇ ਤਾਂ ਭਜਨ ਕੀਰਤਨ ਵਿਖੇ ਬਤੀਤ ਹੁੰਦਾ ਸੀ ਦੁਪੈਹਰ ਸਮੇਂ ਪ੍ਰਸ਼ਾਦ ਛੱਕਦੇ ਤੇ ਗ਼ਰੀਬਾਂ ਗ਼ੁਰਬਿਆਂ ਨੂੰ ਲੰਗਰ ਵਰਤਾਯਾ ਕਰਦੇ ਤੀਸਰੇ ਪੈਹਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੁਣਿਆ ਕਰਦੇ ਤੇ ਕਦੇ ਕਦੇ ਸ਼ਿਕਾਰ ਨੂੰ ਭੀ ਜਾਂਦੇ ਹੁੰਦੇ ਸੇ ਕਿਉਂਕਿ ਓਹੁ ਖੱਤ੍ਰੀ ਤਾ ਮ੍ਰਯਾਦਾ ਪ੍ਰਸ਼ੋਤਮ ਸੇ ਤੇ ਆਪਣੇ ਖ਼ਾਲਸੇ ਵਾਸਤੇ ਇਕ ਦ੍ਰਿਸ਼ਟਾਂਤ ਸਨਮੁਖ ਰਖਦੇ ਸੇ ਜੋ ਕਿਸ ਤਰਾਂ ਨਾਲ ਉਨ੍ਹਾਂ ਨੂੰ ਆਪਣੀ ਉਮਰ ਈਸ਼੍ਵਰ ਭਗਤੀ ਗ਼ਰੀਬਾਂ ਦੀਨਾਂ ਦੀ ਸਹਾਇਤਾ ਤੇ ਖੱਤ੍ਰੀ ਤਾ ਅਤੇ ਬੀਰਤਾ ਦੇ ਕੰਮਾਂ ਵਿਖੇ ਬਿਤੀਤ ਕਰਨੀ ਲੋੜੀਏ ਏਥੇ ਭੀ ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਬਰ ਮਿਲੀ ਕਿ ੧੩ ਜੇਠ ਸੰਮਤ ੧੭੬੪ ਬਿਕ੍ਰਮੀ ਵਿਖੇ ਬੰਦੇ ਨੇ ਸੂਬੇ ਸਿਰਹੰਦ ਨੂੰ ਰਣਭੂਮੀ ਵਿਖੇ ਮਾਰਕੇ ਬੜੀ ਚੰਗੀ ਤਰਾਂ ਬਦਲਾ ਲੀਤਾ ਹੈ ਇਹੁ ਸਾਰ ਪਾਕੇ ਖ਼ਾਲਸੇ ਸਿੰਘਾਂ ਨੇ ਤਾਂ ਖ਼ੁਸ਼ੀਆਂ ਮਨਾਈਆਂ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਖ਼ਬਰ ਨੂੰ ਸਮ ਦ੍ਰਿਸ਼ਟਤਾ ਤੇ ਸੰਤੋਖ ਦ੍ਵਾਰਾ ਸੁਣ ਕੇ ਆਖਿਆ

ਕਿ ਜੋ ਕੁਛ ਅਕਾਲ ਪੁਰਖ ਦੀ ਆਗਯਾ ਸੀ ਸੋਈ ਹੋਈ ਹੈ ਇਉਂ ਆਖਕੇ ਕਿਸੇ ਪ੍ਰਕਾਰ ਦੀ ਭੀ ਖੁਸ਼ੀ ਨਹੀਂ ਮਨਾਈ ਜੇਹੜਾ ਦਿਲ ਦੁਖਾਂ ਦੀ ਪਰਵਾਹੁ ਨਹੀਂ ਸੀ ਕਰਦਾ ਦੁਖਤੇ ਕਸ਼ਟਾਂ ਨੂੰ ਇਕ ਰਸ ਬ੍ਰਿਤੀ ਦ੍ਵਾਰਾ ਸਹਾਰਕੇ ਨਹੀਂ ਸੀ ਘਬਰਾਉਂਦਾ ਭਲਾ ਓਹੁ ਅਜੇਹੀਆਂ ਛੋਟੀਆਂ ਛੋਟੀਆਂ ਜਿੱਤਾਂ ਪਰ ਕਿਸ ਪ੍ਰਕਾਰ ਖੁਸ਼ ਪ੍ਰਸੰਨ ਹੋ ਸਕਦਾ ਸੀ ਓੜਕ ਦੀ ਗਲ ਇਹੁ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਉਤਮ ਸਭਾਵ ਵਾਲਾ ਪੁਰਖ ਸੀ ਓਹੁ ਕਿਸੇ ਦਾ ਮਰਨਾਂ ਸੁਣਕੇ ਕਿਸ ਪ੍ਰਕਾਰ ਪ੍ਰਸੰਨ ਹੋ ਸਕਦਾ ਸੀ ਪ੍ਰੰਤੂ ਆਪਣਾਂ ਫਰਜ਼ ਨਿਭਾਉਣਾਂ ਹੋਰ ਚੀਜ਼ ਹੈ ਇਸ ਵਾਸਤੇ ਉਸਦਾ ਫ਼ਰਜ਼ ਉਸਨੂੰ ਬਦੋਬਦੀ ਆਖਦਾ ਸੀ ਕਿ ਓਹੁ ਆਪਣੇ ਉਦੇਸ਼ ਦੇ ਪੂਰਾ ਕਰਨ ਲਈ ਅਜੇਹੇ ਹੀ ਕਠਨ ਭਯਾਨਕ ਤ੍ਰੀਕੇ ਲੱਭਦਾ ਫਿਰੇ ॥

## ਗੁਰੂ ਗੋਬੰਦ ਸਿੰਘ ਜੀ ਪਰ ਮਾਰਦੇਣਵਾਲਾ ਹਮਲਾ ਹੋਣਾ

ਬਹਾਦੁਰਸ਼ਾਹੁ ਦੱਖਣ ਦੀ ਮੁਹਿੰਮ ਥੀਂ ਵੇਹਲ ਪਾਕਰਕੇ ਅਤੇ ਅਹਮਦਨਗਰ ਨੂੰ ਫਤੇ ਕਰਕੇ ਨਾਦੇੜ ਦੇ ਪਾਸ ਦੀ ਲੰਘਿਆ ਅਰ ਗੁਰੂ ਗੋਬਿੰਦ ਸਿੰਘ ਜੀ ਨੂੰ ਆਕੇ ਮਿਲਿਆ ਉਨ੍ਹਾਂ ਨੂੰ ਉਸਨੇ ਨਾਲ ਲੈਜਾਣ ਦੀ ਬੜੀ ਕੋਸ਼ਸ਼ ਕੀਤੀ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਹੀ ਕੀਤੀ ਤੇ ਕੂੜਾ ਬਚਨ

ਹਾਰੂ ਆਖਕੇ ਉਸ ਨਾਲੋਂ ਕੰਨੀ ਕਤਰਾਈ ਬਹਾਦੁਰ ਸ਼ਾਹੁ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰੀਰ ਪੈਹਲੇ ਹੀ ਕੰਡੇ ਵਾਂਗੂੰ ਚੁੱਭ ਰਿਹਾ ਸੀ ਓਹੁ ਜਾਣਦਾ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਸਾਡੇ ਵਿਰੁਧ ਹੈ ਇਸ ਕਰਕੇ ਓਹੁ ਦਿਲੋਂ ਤਾਂ ਚਾਹੁੰਦਾ ਸੀ ਕਿ ਜੇਕਰ ਸਮਾ ਮਿਲੇ ਤਾਂ ਇਸ ਦਾ ਅੰਤ ਹੀ ਕਰਦੇਵਾਂ ਪਰਸਮਾਂ ਉਡੀਕਦਾ ਸੀ ਓਹੁ ਆਪਣੇ ਆਪ ਨੂੰ ਸਦੀਵ ਭੈ ਵਿਖੇ ਹੀ ਪਿਆ ਹੋਯਾ ਜਾਣਦਾ ਸੀ ਤੇ ਉਤਨਾਂ ਚਿਰ ਸੁਖਦੀ ਨੀਂਦ੍ਰੇ ਨਹੀਂ ਸੀ ਸੌਂਦਾ ਜਿਤਨਾਂ ਚਿਰ ਗੁਰੂ ਗੋਬਿੰਦ ਸਿੰਘ ਜੀ ਵਰਗਾ ਵੈਰੀ ਉਸਦੇ ਸਿਰ ਪਰ ਹੈ ਪ੍ਰੰਤੂ ਉਸਦੇ ਡਰਨੂੰ ਸਿਰਹੰਦ ਪਰ ਬੰਦੇ ਦੇ ਕੰਮਾਂ ਨੇ ਹੋਰਭੀ ਪੱਕਾ ਕਰਾ ਦਿੱਤਾ ਸੀ ਅਤੇ ਓਹੁ ਇਸ ਬਾਤਦੇ ਮਗਰ ਪੈਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਕਿੱਸਾਹੀ ਮੁਕਾਦੇਵੇ ਸੋ ਉਸਦੇ ਮਾਰਨ ਲਈ ਇੱਕ ਭੇਦ ਕੀਤਾਗਿਆ ਆਪਤਾਂ ਬਹਾਦੁਰ ਸ਼ਾਹ ਓਥੋਂ ਹੱਟਕੇ ਅਗੇਰੇ ਨੂੰ ਚਲਾਗਿਆ ਪਰ ਇੱਕ ਤੁਰਕ ਨੂੰ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਨੌਕਰ ਸੀ ਉਸਨੂੰ ਇਹ ਜੋਸ਼ ਦੇ ਦੇ ਕੇ ਕਿ ਤੇਰੇ ਪਿਉ ਤੇ ਦਾਦੇਨੂੰ ਗੁਰੂਗੋਬਿੰਦ ਸਿੰਘਜੀਨੇਮਾਰਿਆਸੀ ਤੇ ਮੁਸਲਮਾਨਾਂ ਦਾ ਇਹੁ ਵਡਾ ਭਾਰਾ ਪੈਹਲਾ ਫਰਜ਼ਹੈ ਕਿ ਆਪਣੇ ਪਿਉਦਾ ਦੇ ਦਾ ਬਦਲਾ ਲਵੇ ਤੇ ਤੁਹਾਂਨੂੰਤਾਂ ਸ਼ਰਮ ਭੀਨਹੀਂ ਆਉਂਦੀ ਜੋ ਫੇਰ ਆਪਣੇ ਪਿਉ ਦਾਦੇ ਦੇ ਵੈਰੀ ਪਾਸ ਨੌਕਰੀ ਕਰ

ਰਹੇ ਹੋ ਗਲਕਾਹਦੀ ਸੀ ਇਸਤਰਾਂ ਨਾਲ ਚੰਬਲਵਾਕੇ ਗੁਰੂ ਗੋਬਿੰਦ ਸਿੰਘ ਜੀ ਲਈ ਮਰਵਾਉਣ ਦਾ ਬੰਦੋਬਸਤ ਕੀਤਾ ਤੇ ਉਨ੍ਹਾਂਨੂੰ ਇਨਾਮ ਤੇ ਨਜਰਾਨੇ ਭੀ ਦੇਣਦੀ ਪ੍ਰਤੱਗਜਾ ਕੀਤੀ ਇਸ ਪੁਰਖਦਾ ਨਾਉਂ ਗੁਲਖਾਂ ਸੀ ਅਤੇ ਓਹੁ ਆਪਣੇ ਭਰਾ ਸਮੇਤ ਜਿਸ ਦਾ ਨਾਉਂ ਅਤਾਉਲਾ ਸੀ ਗੁਰਾਂਪਾਸ ਨੌਕਰ ਸੀ ਇਹੁ ਦੋਵੇਂ ਪੈਦੇਖਾਂਨ ਦੀ ਸੰਤਾਂਨ ਵਿਚੋਂ ਸਨ ਤੇ ਇਹੁ ਉਸ ਪੈਂਦੇਖਾਂਨ ਦੀ ਸੰਤਾਂਨ ਸੀ ਜੇਹੜਾ ਲੜਾਈ ਵਿਖੇ ਗੁਰਾਂ ਦੇ ਹੱਥੋਂ ਮਾਰਿਆ ਗਿਆਸੀ ਗਲਕਾਹਦੀ ਸੀ ਕਿ ਇਹੁ ਭੇਦ ਬੜਾ ਭਾਰਾ ਕਾਰੀ ਹੋਗਿਆ ਚਮਕੌਰ ਦੇ ਚਲਨ ਥੀਂ ਮਗਰੋ ਕਈ ਮੁਸਲਮਾਨਾਂ ਨੇ ਗੁਰੂ ਜੀ ਨਾਲ ਅਛਾ ਵਰਤਾਓ ਕੀਤਾ ਸੀ ਇਸ ਲਈ ਗੁਰੂ ਜੀ ਦਾ ਖਿਆਲ ਸੀ ਕਿ ਬਾਜ਼ੇ ਮੁਸਲਮਾਨ ਬਿਸ਼੍ਵਾਸ ਕਰਨ ਦੇ ਯੋਗ ਹੈਨ ਇਸ ਵਾਸਤੇ ਉਨਾ ਮੁਸਲਮਾਨਾਂ ਨੌਕਰਾਂ ਉਤੇ ਬਿਸ਼੍ਵਾਸ ਰਖਦਾ ਸੀ ਹੋਰਭੀ ਕਈ ਮੁਸਲਮਾਂਨਾ ਨੇ ਆਪਨੀ ਨੇਕ ਨੀਅਤੀ ਕਰਕੇ ਗੁਰੂ ਜੀ ਨੂੰ ਪੱਕਾ ਵਿਸ਼ਵਾਸ ਕਰਵਾ ਦਿਤਾਸੀ ਇਹ ਬਿਸਵਾਸ ਪੱਕ ਦਿਲ ਵਿਖੇ ਠੈਹਰ ਗਿਆ ਸੀ ਪ੍ਰੰਤੂ ਇਹੀ ਬਿਸਵਾਸ ਗੁਰੂ ਗੋਬਿੰਦ ਸਿੰਘ ਜੀਦੇ ਮਾਰਣ ਵਾਲੀ ਕਟਾਰੀ ਰੂਪ ਹੋਗਿਆ ਤੇ ਓੜਕ ਨੂੰ ਵਿਸ਼ਵਾਸ ਘਾਤ ਹੋਈ॥

ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਸੂਰਜ ਵਾਂਗੂੰ ਚਮਕਦਾਸੀ ਕਿ ਹਿੰਦੂਆਂ ਨੂੰ ਮੁਸਲਮਾਨਾਂ ਨਾਲ ਲੜਾਕੇ ਤੁਰਕਾਂ ਦਾ

ਨਾਸ਼ ਕਰੇਗਾ ਇਸ ਗਲ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਨ ਲੰਮੀ ਦ੍ਰਿਸ਼ਟੀ ਨਾਲ ਕੰਮ ਨਹੀਂ ਲੀਤਾ ਜੋ ਮੁਸਲਮਾਨਾਂ ਨੂੰ ਆਪਣੇ ਪਾਸ ਨੌਕਰ ਰਖਿਆ ਤੇ ਇਉਂ ਚੰਗਾ ਵਰਤਾਰਾ ਉਨ੍ਹਾਂ ਨਾਲ ਵਰਤੇ ਕਿ ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸੌਣ ਬੈਠਣ ਦੇ ਥਾਂਉ ਪਰ ਭੀ ਜਾਣਾਂ ਮਿਲਿਆ ਕਰਦਾ ਸੋ ਗੁਲਖਾਂ ਨੇ ੪ ਭਾਦ੍ਰੋਂ ਸੰਮਤ ੧੭੬੪ ਬਿਕ੍ਰਮੀ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਕਾਂਤ ਅਸਥਾਨ ਵਿਖੇ ਸੁੱਤਾ ਦੇਖਕੇ ਉਸਦੇ ਢਿੱਡ ਵਿੱਚ ਕਟਾਰ ਝੋਂਕ ਦਿੱਤੀ ਗੁਰੂ ਗੋਬਿੰਦ ਸਿੰਘ ਜੀ ਘਾਉ ਖਾਕੇ ਉਠੇ ਤੇ ਇੱਕ ਹੱਥ ਨਾਲ ਤਲਵਾਰ ਸੰਭਾਲੀ ਤੇ ਦੂਜੇ ਹੱਥ ਨੂੰ ਘਾਉ ਪਰ ਧਰਕੇ ਆਪਣੇ ਮਾਰਨ ਵਾਲੇ ਪਰ ਹਮਲਾ ਕੀਤਾ ਤੇ ਓਸਨੂੰ ਓਥੇ ਹੀ ਢੇਰੀ ਕਰ ਦਿੱਤਾ ਭਾਵੇਂ ਗੁਰੂ ਜੀ ਨੂੰ ਘਾਉ ਕਾਰੀ ਨਹੀਂ ਸੀ ਪੌਂਹਚਾ ਪਰ ਨਰਮ ਅਸਥਾਨ ਸੀ ਏਨੇ ਨੂੰ ਸਿੰਘ ਰੌਲਾ ਸੁਣਕੇ ਅੱਕਠੇ ਆਣ ਹੋਏ ਤੇ ਬੜਾ ਚੰਗਾ ਸਿਆਣਾਂ ਵੈਦ ਬੁਲਾਕੇ ਮਲ੍ਹੱਮ ਪੱਟੀ ਕਰਾਈ ਘਾਉ ਪਰ ਟਾਂਕੇ ਲਗਾਏ ਗਏ ਤੇ ਓਹੁ ਘਾਉ ਥੋੜੇ ਦਿਨਾਂ ਵਿਚ ਭਰ ਆਯਾ ਤੇ ਦਿਨੋ ਦਿਨ ਆਰਾਮ ਆਉਣ ਲਗਾ ਪ੍ਰੰਤੂ ਇੱਕ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਤੀਰ ਅੰਦਾਜ਼ੀ ਵਿਖੇ ਫੇਰ ਜ਼ੋਰ ਲਾਯਾ ਤਾਂ ਓਹੁ ਘਾਉ ਫੇਰ ਨਵੀਨ ਹੋ ਗਿਆ ਤੇ ਸੋਜ ਪੈ ਗਈ ਭਾਂਵੇ ਫੇਰ ਰਾਜੀ ਕਰਨ ਲਈ ਬੜਾ ਹੀ ਯਤਨ ਕੀਤਾ

ਪਰ ਓਹੁ ਘਾਉ ਅੱਛੇ ਨਾਹੀਂ ਹੋਏ ਸਗੋਂ ਦਿਨੋਂ ਦਿਨ ਗੈਲੇ ਹੀ ਹੁੰਦੇ ਗਏ ॥

ਇਕ ਇਹੁ ਭੀ ਕਹਾਵਤ ਹੈ ਕਿ ਇੱਕ ਪਠਾਨ ਸੌਦਾਗਰ ਪਾਸੋਂ ਗੁਰੂ ਗੋਬਿੰਦ ਸਿੰਘ ਜੀ ਨੇ ਕੁਛ ਘੋੜੇ ਖ੍ਰੀਦੇ ਸੇ ਸੌਦਾਗਰ ਨੇ ਰੁਪਏ ਮੰਗੇ ਤੇ ਵੱਧ ਘਟ ਬੋਲਣ ਲੱਗਾ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰੋਧ ਵਿਖੇ ਆਕੇ ਆਗਿਆ ਕੀਤੀ ਕਿ ਇਸਨੂੰ ਮਾਰ ਦੇਵੋ ਹੁਕਮ ਹੋਣ ਦੀ ਢਿੱਲ ਸੀ ਜੋ ਓਹੁ ਸੌਦਾਗਰ ਮਾਰਿਆ ਗਿਆ ਤਾਂ ਉਸ ਪਠਾਣ ਦੇ ਪੁਤ੍ਰਾਂ ਨੇ ਵੈਰੀ ਪਾਸੋਂ ਬਦਲਾ ਲੈਣ ਲਈ ਚਿੱਤ ਵਿੱਚ ਪੱਕੀ ਤਰਾਂ ਪੱਕ ਪੱਕਾ ਲੀਤਾ ਸੀ ਪਰ ਆਖਦੇ ਹਨ ਕਿ ਉਨ੍ਹਾਂ ਦੀ ਮਾਈ ਉਨ੍ਹਾਂ ਨੂੰ ਹਰ ਸਮੇ ਵੈਰ ਭਾਵ ਵਲੋਂ ਮਨਾ ਕਰਦੀ ਸੀ ਕਈ ਆਖਦੇ ਹਨ ਕਿ ਗੁਰੂ ਜੀ ਨੇ ਉਨ੍ਹਾਂ ਨੂੰ ਬੋਲੀ ਮਾਰੀ ਸੀ ਕਿ ਓਹੁ ਆਪਣੇ ਪਿਉ ਦਾਦੇ ਦਾ ਵੈਰ ਤਾਂ ਲੈਣੋ ਰਹੇ ਸਗੋਂ ਪਿਉ ਦਾਦੇ ਦੇ ਵੈਰੀ ਪਾਸ ਨੌਕਰੀ ਕਰਦੇ ਹਨ ਇਸ ਕਰਕੇ ਓਹੁ ਪਠਾਣ ਕਮੀਨੇ ਹਨ ਭਾਵੇਂ ਕੁੱਛ ਹੀ ਸੀ ਪਠਾਣ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਕਾਂਤ ਸੁੱਤੇ ਹੋਏ ਦੇਖਕੇ ਕਲੇਜੇ ਵਿਖੇ ਕਟਾਰੀ ਮਾਰੀ ਤਾਂ ਗੁਰੂ ਜੀ ਜਾਗ ਬੈਠੇ ਆਖਦੇ ਹਨ ਕਿ ਪਠਾਣ ਫੜਿਆ ਗਿਆ ਪ੍ਰੰਤੂ ਗੁਰੂ ਜੀ ਨੇ ਸਿੱਖਾਂ ਸਿੰਘਾਂ ਨੂੰ ਆਖਯਾ ਕਿ ਵੈਰੀ ਪਾਸੋਂ ਬਦਲਾ ਸਦੀਵ ਸਪੁਤ੍ਰ ਲਿਆ ਕਰਦੇ ਹਨ ਇਸਨੂੰ ਛੱਡ ਦੇਵੋ ਸੋ ਆਗਯਾ ਅਨੁਸਾਰ

ਛੱਡ ਦਿੱਤਾ ਗਿਆ ਫਿਰ ਇੱਕ ਹੋਰ ਕਹਾਵਤ ਹੈ ਕਿ ਗੁਰੂ ਗੋਬਿੰਦ ਸਿੰਘ ਜੀਨੇ ਉਨ੍ਹਾਂ ਜੁਵਾਨਾਂ ਪਠਾਣਾਂ ਨੂੰ ਆਪਣੇ ਪਿਤਾ ਦੇ ਬਦਲੇ ਦੇ ਲੈਣ ਲਈ ਚੇਤੇ ਕਰਾਯਾ ਅਰਥਾਤ ਉਨ੍ਹਾਂ ਨੂੰ ਆਖਯਾ ਕਿ ਪਿਤਾ ਦਾ ਬਦਲਾ ਲੈਣਾਂ ਸੂਰ ਬੀਰਾਂ ਦਾ ਕਰਮ ਹੈ ਇਹੁ ਗਲਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਾਸਤੇ ਕੀਤੀਆਂ ਸਨ ਕਿ ਓਹੁ ਜੀਵਣੇ ਥੀਂ ਹੱਥ ਧੋ ਬੈਠੇ ਸੇ ਤੇ ਆਪਣੇ ਪੁਤ੍ਰਾਂ ਦੇ ਸ਼ੋਗ ਕਰਕੇ ਸੁਦਾਈ ਪੁਣੇ ਦੀ ਹਾਲਤ ਵਿਖੇ ਉਨ੍ਹਾਂ ਪਠਾਣਾਂ ਨੂੰ ਮਾਰਣ ਲਈ ਤਿਆਰ ਕਰ ਰਹੇ ਸੇ ਸੈਰਉਲਮੁਤਾਖਰੀਂ ਵਾਲੇ ਦੀ ਭੀ ਇਹੀ ਵਿਚਾਰ ਹੈ ਪ੍ਰੰਤੂ ਇਹੁ ਸਾਰੀਆਂ ਅਤਯੰਤ ਕਰਕੇ ਬਲਹੀਣ ਤੇ ਬਿਰਥਾ ਕਹਾਣੀਆਂ ਹਨ ਕਈਆਂ ਲੋਕਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਰੀਰ ਅੰਤ ਪਰ ਭੀ ਵਿਚਾਰ ਭੇਦ ਕੀਤਾ ਹੈ ਕਈ ਤਾਂ ਆਖਦੇ ਹਨ ਕਿ ਨਾਦੇੜ ਵਿਖੇ ਸਮਾਏ ਹਨ ਤੇ ਕਈ ਆਖਦੇ ਹਨ ਕਿ ਪਟਨੇ ਨਗਰ ਵਿਖੇ ਚੋਲਾ ਛੱਡਿਆ ਹੈ ਪ੍ਰੰਤੂ ਇਹੁ ਪਿਛਲੀ ਬਾਤ ਮੰਨਣ ਯੋਗ ਨਹੀਂ ਹਰਭਾਂਤ ਕਰਕੇ ਨਾਦੇੜ ਗੁਦਾਵਰੀ ਦੇ ਕੰਢੇ ਵਾਲੀ ਹੀ ਗਲ ਸੱਤ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਬਹਾਦੁਰ ਸ਼ਾਹੁ ਦੀ ਬਦਨੀਅਤੀ ਨਾਲ ਮਾਰਿਆ ਗਿਆ ਸੀ ਤੇ ਗੋਦਾਵਰੀ ਨਦੀ ਦੇ ਕੰਢੇ ਉਸ ਦੇ ਸ਼ਰੀਰ ਤਿਆਗਣ ਦੀ ਥਾਉਂ ਹੈ ਕੋਈ ਭਾਂਤ ਭੀ ਹੋਵੇ ਇਸ ਬਾਤ ਵਿਖੇ ਤਾਂ ਸਭ ਇੱਕ ਹੀ ਹਨ ਕਿ ਗੁਰੂ ਗੋਬਿੰਦ ਸਿੰਘ

ਜੀ ਨੂੰ ਕਿਸੇ ਪਠਾਣ ਨੇ ਕਟਾਰ ਮਾਰੀ ਸੀ ਪਰ ਜਦੋਂ ਸੁੱਤੇ ਪਏ ਸੇ ਤਾਂ ਵਿਸਾਹ ਕੇ ਤਲਵਾਰ ਮਾਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਵੈਰੀ ਦੇ ਹੱਥੋਂ ਕਟਾਰੀ ਖਾਕੇ ਆਪਣੇ ਪ੍ਰੇਮ ਸੰਦੇਸੇ ਨੂੰ ਆਪਣੇ ਲਹੂ ਨਾਲ ਪੂਰਾ ਕੀਤਾ ਅਰਥ ਤ "ਇਤੀ" ਵਾਲੀ ਗਲ ਨੂੰ ਓਸਨੇ ਅੱਖਰ ਅੱਖਰ ਆਪਣੇ ਹੀ ਲਹੂ ਨਾਲ ਭਰਕੇ ਲਿਖਯਾ ਜਿਸ ਵਸੀਅਤ ਨੂੰ ਯਾ ਕੌਮੀ ਲੇਖ ਨੂੰ ਉਸਨੇ ਆਪਣੇ ਸਭ ਸੁਖ ਤੇ ਆਨੰਦ ਨੂੰ ਬਲੀਦਾਨ ਕਰਕੇ ਸਿਆਹੀ ਤੇ ਆਪਣੇ ਜਿਗਰ ਦੇ ਲਹੂ ਦਾ ਪਾਣੀ ਪਾਕੇ ਦੇਸੀ ਪਿਆਰ ਰੂਪੀ ਕਾਗਦ ਪਰ ਦੇਸ਼ ਭਗਤੀ ਤੇ ਕੌਮੀ ਪਿਆਰ ਰੂਪੀ ਕਾਨੀ ਨਾਲ ਲਿਖਣਾ ਆਰੰਭ ਕੀਤਾ ਸੀ ਜਿਸ ਵਿਖੇ ਕਿ ਉਸਨੇ ਪੈਹਲੇ ਭੀ ਇਹ ਵਾਰਤਾ ਧਰਮ ਦੇ ਵਿਖੇ ਲਿਖੀ ਸੀ ਕਿ "ਕਦੇ ਅਸੀਂ ਤੁਸੀਂ ਹੁੰਦੇ ਆਹੇ ਸੱਜਣ ਤੁਹਾਨੂੰ ਯਾਦ ਹੋਵੇ ਕਿ ਨਾਂ" ਤੇ ਦਿਲ ਦੇ ਪ੍ਰੇਮ ਨਾਲ ਲਿਖਯਾ ਸੀ ਕਿ "ਕਹਤਾ ਰਬਾਬ ਹਸਤੀ ਕਾ ਦਰਯਾ ਰਵਾਂ ਰਹੇ ॥ ਅਫ਼ਸੋਸ ਮੈਂ ਨਾਂ ਰਹੂੰ ਔਰ ਜਹਾਂਨ ਰਹੇ" ਉਸ ਲੇਖ ਨੂੰ ਉਸਨੇ ਆਪਣੇ ਦੋ ਵਡਿਆਂ ਪੁਤ੍ਰਾਂ ਤੇ ਪੰਜਾਂ ਪਿਆਰਿਆਂ ਦੇ ਲਹੂ ਨਾਲ ਸੰਪੂਰਨ ਕੀਤਾ ਤੇ ਉਸ ਉਤੇ ਆਪਣੇ ਛੋਟੇ ਦੋ ਬੇਟਿਆਂ ਦੀ ਬਲੀਦਾਨੀ ਕਰਵਾਕੇ ਉਨ੍ਹਾਂ ਦੇ ਲਹੂ ਨਾਲ ਗੁਵਾਹੀ ਪੁਵਾਈ ਫੇਰ ਆਪਣੇ ਲਹੂ ਨਾਲ ਉਸਦਾ ਅੰਤਦਾ ਭੋਗ ਪਾਯਾ ਇਸੇ ਵਸੀਅਤ ਦਾ ਆਦ ਤੇ ਅੰਤ ਲਹੂ ਨਾਲ ਲਿਖਯਾ ਗਿਆ ਸੀ ਗੁਰੂ ਤੇਗ

ਬਹਾਦੁਰ ਜੀਦੇ ਲਹੂ ਥੀਂ ਇਸ ਵਸੀਅਤਦਾ ਆਰੰਭ ਹੋਯਾਸੀ ਗੁਰੂ ਗੋਬਿੰਦ ਸਿੰਘ ਜੀ ਦੇ ਗੱਭਰੂ ਪੁੱਤ੍ਰਾਂ ਦੇ ਲਹੂ ਨਾਲ ਓਹ ਵਾਰਤਾ ਸਾਰੀ ਲਿਖੀ ਗਈ ਦੋ ਛੋਟਿਆਂ ਪੁਤ੍ਰਾਂ ਦੇ ਬਲੀਦਾਨ ਹੋਣੇ ਦੀ ਸ਼ਾਹਦੀ ਪਵਾਈਗਈ ਤੇ ਅੰਤ ਨੂੰਭੋਗ ਗੁਰੂ ਗੋਬਿੰਦ ਸਿੰਘ ਜੀ ਦੇ ਲਹੂ ਨਾਲ ਪਾਇਆ ਗਿਆ ਇੱਕ ਭਲੇ ਪੁਰਖ ਦਾ ਕਥਨ ਹੈ ਕਿ "ਮੈਂ ਨਹੀਂ ਜਾਣਦਾ ਵੈਦ ਕੀਹ ਹਨ॥ ਏਹੀ ਜਾਣਦਾਹਾਂਕਿਉਸਦਾਸਿਰਾਹੀਲਹੂਸੀ" ਇਹੁਇੱਕਬਾਦਸ਼ਾਹ ਦਾ ਗਭਰੂ ਪੁੱਤ੍ਰ ਨੂੰ ਮਰਦਾ ਵੇਖਕੇ ਉਚਾਰਿਆਸੀਪ੍ਰੰਤੂਖਾਲਸੇ ਦੇ ਬਾਦਸ਼ਾਹ ਦਾ ਮਰਸੀਆਨਾਂ ਕੇਵਲ ਸਿਰ ਥੀਂ ਹੀ ਲਹੂ ਨਾਲ ਲਿਖਜਾਸੀ ਸਗੋਂ ਸਭ ਸਤਰਾਂ ਲੱਗਾਂ ਮਾਤ੍ਰਾਂ ਤੱਕ ਭੀ ਲਹੂ ਨਾਲ ਲਿਖੀਆਂ ਗਈਆਂ ਸਨ ਫੇਰ ਅਜੇਹੇ ਲਹੂ ਨਾਲ ਲਿਖਿਆ ਗਿਆ ਸੀ ਕਿ ਜਦੋਂ ਤੀਕ ਧਰਤ ਆਕਾਸ਼ ਰਹਿਨਗੇ ਤਦੋਂ ਤੀਕ ਰਹੇਗਾ ਸੁੱਕੇਗਾ ਨਹੀਂ ਦੋਹਰੀ ਵਾਰੀ ਜਦ ਘਾਉ ਹੋ ਗਏ ਤਾਂ ਬੌਹਤ ਕਰਕੇ ਉਦਮ ਕੀਤਾ ਗਿਆ ਕਿ ਕਿਵੇਂ ਗੁਰੂ ਜੀ ਰਾਜ਼ੀਹੋਜਾਂਣ ਪ੍ਰੰਤੂ ਓਹੁਘਾਉ ਦਿਨੋਂ ਦਿਨ ਵਿਗੜਦੇ ਤੇ ਖ਼ਰਾਬ ਹੀ ਹੁੰਦੇ ਗਏਤੇਅੰਤ ਸਮਾਂ ਨੇੜੇਆਉਂਦਾ ਗਿਆ ਜੇਹੜੇ ਸਿੱਖ ਗੁਰੂ ਜੀ ਦੀ ਸੇਵਾ ਵਿਖੇ ਉਸ ਵੇਲੇ ਤੱਤ ਪਰਸੇ ਤਿਨ੍ਹਾਂ ਨੇ ਸੂਖਮ ਸਮਾਂ ਜਾਣਕੇ ਬੇਨਤੀ ਕੀਤੀ ਕਿਆਪ ਸਾਨੂੰ ਖ਼ਾਲਸੇ ਨੂੰ ਇੱਥੇ ਪ੍ਰਦੇਸ਼ ਵਿਖੇ ਬਿਨਾਂ ਵਸੀਲੇ ਇੱਕਲੇਹੀ ਛੱਡ ਚਲੇ ਹੋ ਕੋਈ ਆਪਦੀ-ਸੰਤਾਨ ਭੀ ਨਹੀਂ ਜੇਹੜੀ ਆਪ

ਥੀਂ ਪਿੱਛੋਂ ਖ਼ਾਲਸਾ ਨੂੰ ਰਾਹੁ ਪਾਵਣ ਵਾਲੀ ਹੋਵੇਗੀ ਹੁਣ ਦੱਸੋ ਖ਼ਾਲਸੇ ਨੂੰ ਕੀਹ ਕਰਨਾ ਚਾਹੀਏ ਤੇ ਗੱਦੀ ਕਿਸਨੂੰ ਸੌਂਪੀ ਜਾਵੇ ਦੂਸਰੀ ਐਉਂ ਭੀ ਆਖਦੇ ਹਨ ਕਿ ਗੁਰਜਾਈ ਦੀ ਗੱਦੀ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਹੀ ਫੈਸਲਾ ਕਰ ਦਿੱਤਾ ਜੋ ਇੱਕ ਨਰੇਲ ਤੇ ਪੰਜ ਪੈਸੇ ਰਵਾਜ ਰਸਮ ਮੂਜਬ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਧਰੇ ਤੇ ਮਥਾ ਟੇਕਕੇ ਆਖਯਾ ਕਿ ਖ਼ਾਲਸਾ ਜੀ ਮੇਰੇ ਮਗਰੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣਾ ਹੋਵੇਗਾ ਇਹੁ ਸਦੀਵ ਵਾਸਤੇ ਤੁਹਾਡਾ ਅਜੇਹਾ ਗੁਰੂ ਹੋਵੇਗਾ ਕਿ ਪ੍ਰਲੈ ਤਕ ਤੁਹਾਡੀ ਰਖਯਾ ਕਰੇਗਾ ਤੇ ਸਦਾ ਹੀ ਤੁਹਾਨੂੰ ਉਪਦੇਸ਼ ਦੇਂਦਾ ਰਹੇਗਾ ਤੁਸਾਂ ਨੇ ਮੇਰੇ ਮਗਰੋਂ ਕਿਸੇ ਸਮੇ ਵਿਖੇ ਭੀ ਕਿਸੇ ਪੁਰਖ ਨੂੰ ਆਪਣਾ ਗੁਰੂ ਨਾ ਮੰਨਣਾਂ ਇੱਕ ਵਾਹਿ ਗੁਰੂ ਈਸ਼੍ਵਰ ਤੇ ਇਸ ਗੁਰੂ ਗ੍ਰੰਥ ਸਾਹਿਬ ਜੀ ਬਿਨਾਂ ਕਿਸੇ ਅੱਗੇ ਸਿਰ ਨਹੀਂ ਨਿਵਾਉਣਾਂ ਤੇ ਨਾਹੀਂ ਕਿਸੇ ਹੋਰਸ ਦਾ ਇਨ੍ਹਾਂ ਦੋਹਾਂ ਬਿਨਾਂ ਸੇਵਕ ਅਥਵਾ ਸਿੱਖ ਹੀ ਬਣਨਾਂ ਪ੍ਰਸ਼ਨ ਤਾਂ ਇਹੁ ਹੇ ਕਿ ਗੁਰੂ ਜੀ ਦੀ ਕਿਸ ਗ੍ਰੰਥ ਸਾਹਿਬ ਥੀਂ ਇੱਛਾ ਸੀ ਕਿਉਂ ਕਿ ਗੁਰੂ ਗ੍ਰੰਥ ਸਾਹਿਬ ਭੀ ਦੋਹਨ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਰਚੀ ਹੋਈ ਵਾਲੇ ਗੁਰੂ ਗ੍ਰੰਥ ਸਾਹਿਬ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਉੱਚੀ ਪਦਵੀ ਨਹੀਂ ਦਿੱਤੀ ਤੇ ਓਹੁ ਸਦੀਵ ਆਦਿ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਕਾਰ ਕਰਦੇ ਹੁੰਦੇ ਸੀ ਇਸ ਕਰਕੇ

ਵਿਸ਼ੇਸ਼ ਕਾਰਨ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਹੀ ਅਦਬ ਦਾ ਪ੍ਰਤੀਤ ਹੁੰਦਾ ਹੈ ਤੇ ਸਿਖਜਾ ਭੀ ਆਦਿ ਹੀ ਅਤ ਸੈ ਕਰਕੇ ਵਿਸ਼ੇਸ਼ ਕਰਦਾ ਹੈ ਸਿੱਖ ਭੀ ਅੱਜ ਤੱਕ ਅਜੇਹੀ ਬਾਤ ਹੀ ਸਮਝਦੇ ਚਲੇ ਆਏ ਹਨ ਪ੍ਰੰਤੂ ਜੇਕਰ ਦਸਵੀਂ ਪਾਤਸ਼ਾਹੀ ਦਾ ਗੁਰੂ ਗ੍ਰੰਥ ਸਾਹਿਬ ਜੀ ਭੀ ਇਸ ਵਿਖੇ ਮਿਲਿ-ਆ ਹੋਯਾ ਜਾਨਿਆ ਜਾਵੇ ਤਾਂ ਇਸ ਵਿਖੇ ਕੋਈ ਗਲ ਸੰਦੇਹ ਪਾਉਣ ਵਾਲੀ ਨਹੀਂ ਉਤਪਤ ਹੋਵੇਗੀ ਆਪ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਜੋ ਹੇਠਾਂ ਲਿਖਜਾ ਹੈ ਉਚਾਰਿਆ ਹੋਯਾ ਹੈ ਜੇਹਾਕਿ "ਆਗਜਾ ਭਈ ਅਕਾਲ ਕੀ ਤਬੀ ਚਲਾਯੋ ਪੰਥ॥ ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ" ॥ ਸੋ ਜੇਕਰ ਸੱਚ ਮੁੱਚ ਇਹੁ ਵਾਕ ਗੁਰੂ ਜੀ ਦੀ ਰਸਨਾ ਦਾ ਹੈ ਤਾਂ ਇਸ ਥੀਂ ਪ੍ਰਤਕੂਲ ਤਾਂ ਕੁਛ ਪ੍ਰਤੀਤ ਨਹੀਂ ਹੁੰਦਾ ਪ੍ਰੰਤੂ ਸਿੱਖ ਦੋਹਾਂ ਦੀ ਇਜ਼ਤ ਇਕੋ ਜੇਹੀ ਕਰਦੇ ਹਨ ਤੇ ਕਰਨੀ ਭੀ ਏਸੇ ਤਰਾਂ ਹੀ ਚਾਹੀਏ ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਦੀ ਬਾਣੀ ਦਾ ਬੜਾ ਪ੍ਰਚਾਰ ਹੈ॥

ਅੰਤ ਦੇ ਉਪਦੇਸ਼ ਵਿਖੇ ਉਨ੍ਹਾਂਨੇ ਖ਼ਾਲਸੇ ਨੂੰ ਤਾਕੀਦ ਕੀਤੀ ਕਿ ਸਦੀਵ ਆਪਣੇ ਧਰਮ ਵਿਖੇ ਪ੍ਰੀਪਕ ਰੈਹਣਾ ਜਿੱਥੇ ਪੰਜ ਸਿੰਘ ਇਕੱਤ੍ਰ ਹੋਣ ਉਨ੍ਹਾਂ ਵਿਖੇ ਆਪ ਗੁਰੂ ਗੋਬਿੰਦ ਸਿੰਘ ਜੀ ਹੋਵੇਗਾ ਖ਼ਾਲਸਾ ਧਰਮ ਵਿਖੇ ਪੁਰਖ ਨੂੰ ਮਿਲਾਉਨ ਦੀ ਸ਼ਕਤੀ ਕੇਵਲ ਪੰਜਾਂ ਸਿੰਘਾਂ ਨੂੰ ਦਿੱਤੀ ॥

# ਗੁਰਜਾਈ ਦੀ ਲੜੀ ਦਾ ਅੰਤ

ਇਸ ਗੁਰਜਾਈ ਦੇ ਸਿਲਸਿਲੇ ਨੂੰ ਬੰਦ ਕਰਨੇ ਥੀਂ ਉਸਨੇ ਵਡਾ ਭਾਰਾ ਕੰਮ ਕੀਤਾ ਜਿਨ੍ਹਾਂ ਪੁਰਖਾਂ ਦਾ ਇਹ ਇਤਰਾਜ਼ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਭੀ ਇਸ ਕੰਮ ਦੇ ਕਰਨੇ ਥੀਂ ਪ੍ਰਤੀਤ ਹੁੰਦਾ ਹੈ ਕਿ ਮੁਹੰਮਦ ਦੇ ਵਾਂਗੂੰ ਅੰਤ ਦਾ ਗੁਰੂ ਪੈਗੰਬਰ ਬਨਨ ਦੀ ਇੱਛਾ ਸੀ ਨਹੀਂ ਓਹੁ ਲੋਕ ਭੁੱਲੀ ਪਏ ਹੋਏ ਹਨ ਇਹੁ ਗਲ ਤਾਂ ਤੁਦ ਮੰਨੀ ਜਾਂਦੀ ਜੇਕਰ ਉਸਨੇ ਕਦੇ ਭੀ ਪੈਗੰਬਰੀ ਦਾਵਾ ਕੀਤਾ ਹੋਵੇ ਅਥਵਾ ਈਸ਼ੂਰ ਦੀ ਯਾਰੀ ਮਿਤ੍ਰਚਾਰੀ ਅਥਵਾ ਸ਼ਰੀਕੀ ਜਤਾਈ ਹੋਵੇ ਓਹੁ ਤਾਂ ਕੇਵਲ ਆਪਣੇ ਆਪ ਨੂੰ ਕੇਵਲ ਇਕ ਛੋਟਾ ਜੇਹਾ ਸੇਵਕ ਅਕਾਲ ਪੁਰਖ ਦਾ ਸਮਝਦਾ ਸੀ ਤੇ ਇਹੀ ਆਖਦਾ ਹੋਯਾ ਕੰਮ ਕਰਦਾ ਰਿਹਾ ਸੀ ਤੇ ਅੰਤ ਨੂੰ ਇਹੀ ਆਖਦਾ ਹੋਯਾ ਸ਼ਰੀਰ ਛੱਡ ਗਿਆ ਕਿ ਮੈਨੂੰ ਮਨੁਖ ਵਰਗਾ ਹੀ ਜਾਣੋ ਮੈਂ ਹੋਰ ਕੁਛ ਨਹੀਂ ਹਾਂ ਜੇਹੜਾ ਮੇਰੀ ਪੂਜਾ ਈਸ਼੍ਵਰ ਮੰਨਕੇ ਕਰੇਗਾ ਓਹੁ ਪਾਪੀ ਹੋਵੇਗਾ ਫੇਰ ਗੁਰੂ ਗੋਬਿੰਦ ਸਿੰਘ ਜੀ ਪਰ ਜ਼ਾਤੀ ਦਾ ਦੋਸ਼ ਅਰੋਪਣ ਕਰਨਾ ਨਾਂ ਕੇਵਲ ਝੂਠ ਹੀ ਮਾਰਨਾ ਹੈ ਸਗੋਂ ਅਤਯੰਤ ਕਰਕੇ ਝੱਖ ਮਾਰਨੀ ਹੈ ਅਫਸੋਸ ਹੈ ਕਿ ਅਸੀਂ ਅਜੇਹੇ ਪੁਰਖ ਮਹਾਤਮਾਂ ਪਰ ਅਪਸ੍ਵਾਰਥਤਾ ਦੋਸ਼ ਵਰਨੰਨ ਕਰੀਏ ਭਲਾ ਜੀ ਜੇਹੜਾ ਸਭਨਾਂ ਹਿੰਦੂਆਂ ਦੀਆਂ ਜ਼ਾਤਾਂ

ਪਾਪਾਂ ਨੂੰ ਮੇਟਨ ਤੇ ਨਾਸ ਕਰਨ ਲਈ ਆਯਾ ਸੀ ਜੇਹੜੇ ਲੋਕੀ ਉਸ ਗੁਰੂ ਦੀ ਬਾਬਤ ਅਜੇਹੀਆਂ ਗਲਾਂ ਬਣਾਉਂਦੇ ਹਨ ਯਾਂ ਤਾ ਓਹੁ ਪੁਰਖ ਅੰਨੇ ਹਨ ਜੋ ਦੇਖ ਨਹੀਂ ਸਕਦੇ ਅਥਵਾ ਸੁਦਾਈ ਹਨ ਕਿ ਜਾਣਕੇ ਸਮਝ ਨਹੀਂ ਸਕਦੇ ਯਾ ਬੁਧਹੀਣ ਪੁਰਖ ਹਨ ਕਿ ਪਰਤਾ ਨਹੀਂ ਸਕਦੇ ਅਥਵਾ ਦੋਖੀ ਪੁਰਖ ਹੈਨ ਕਿ ਉਨ੍ਹਾਂ ਦੀ ਵਡਿਆਈ ਨੂੰ ਦੇਖ ਨਹੀਂ ਸੁਖਾਂਦੇ ਅਥਵਾ ਵੈਰੀ ਹਨ ਕਿ ਉਸ ਦੀ ਬੁਰਯਾਈ ਪ੍ਰਗਟ ਕਰਨ ਨੂੰ ਤਕੜੇ ਹਨ ਸੀ ਇਨਾਂ ਗਲਾਂ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ਾਤੀ ਅਭਿ-ਮਾਨ ਦਾ ਰੰਚਕ ਭੀ ਲਗਾਉ ਨਹੀਂ ਹੈ ਜੇਕਰ ਕੋਈ ਦਖ਼ਲ ਹੁੰਦਾ ਹੋਵੇ ਤਾਂ ਗੁਰੂ ਗੋਬਿੰਦ ਸਿੰਘ ਜੀ ਇਹੁ ਉਚਾਰਦੇ ਕਿ ਜੋ ਕੁਛ ਕੀਤਾ ਹੈ ਮੈਂ ਕੀਤਾ ਹੈ ਨਹੀਂ ਸਗੋਂ ਉਨ੍ਹਾਂ ਨੇ ਤਾਂ ਇਉਂ ਬਚਨ ਕੀਤੇ ਹਨ ਕਿ ਜੋ ਕੁਛ ਦਸਾਂ ਗੁਰੂਆਂ ਨੇ ਕਰਨਾ ਸੀ ਸੋ ਹੀ ਕੀਤਾ ਅੱਗੋਂ ਨੂੰ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਹੀ ਉਨਾਂ ਦਾ ਗੁਰੂ ਹੋਵੇਗਾ ਸਭ ਦੁਨੀਆਂ ਦੇ ਮਹਾਤਮਾਂ ਵਿਚੋਂ ਜੇਕਰ ਕੋਈ ਨਿਰਾਭਮਾਨ ਹੋਯਾ ਹੈ ਤਾਂ ਓਹੁ ਕੇਵਲ ਗੁਰੂ ਗੋਬਿੰਦ ਸਿੰਘ ਜੀ ਹੀ ਹੋਏ ਹੈਨ ਆਪਣੇ ਤੱਕ ਗੁਰਯਾਈ ਨੂੰ ਬੱਸ ਕਰਨ ਦੀ ਬਾਤ ਵਿਖੇ ਭੀ ਇਹੁ ਹੀ ਪਾਯਾ ਜਾਂਦਾ ਹੈ ਕਿ ਖ਼ਾਲਸਾ ਧਰਮ ਤੇ ਉਸਦੇ ਉਦੇਸ਼ ਨੂੰ ਸਦੀਵ ਜੀਉਂਦੇ ਰਖਨਾ ਹੈ ਅਰਥਾਤ ਅੱਗੋਂ ਹੋਣ ਵਾਲਿਆਂ ਗੁਰੂਆਂ ਦੀ ਭਾਤੀਂ ਭਾਤੀਂ ਦੇ ਸੁਭਾਵ ਤੇ ਕਈ ਤਰਾਂ ਦੀਆਂ ਬਦਲੀਆਂ ਸ਼ਦਲੀਆਂ ਹੋਨੇ ਦਾ ਡਰ ਸੀ

ਧਾ ਹੋਜਾਂਦਾ ਸੀ ਸੋ ਉਸਦਾ ਭੀ ਝਗੜਾ ਲੰਮੀ ਦ੍ਰਿਸ਼ਟੀ ਦ੍ਵਾਰਾ ਨਿਬੇੜ ਦਿੱਤਾ ਜੋ ਖ਼ਾਲਸਾ ਧਰਮ ਸਦੀਵ ਹੀ ਲਈ ਖ਼ਾਲਸ ਬਣਿਆ ਰਹੇ ਤੇ ਕਿਸੇ ਭਾਂਤਦੀ ਮਿਲਾਵਟ ਕਰਕੇ ਵਿਗੜ ਨਾ ਜਾਵੇ ਅਤੇ ਕੀਹ ਜਾਣੀਏ ਕਿ ਗੁਰੂ ਜੀ ਥੀਂ ਮਗਰੋਂ ਪੀੜੀਆਂ ਹੀ ਗੁਰਯਾਈ ਦੀਆਂ ਚਲ ਪੈਂਦੀਆਂ ਤੇ ਇਕ ਗੁਰੂ ਨਾਂ ਰੈਹਣ ਕਰਕੇ ਖ਼ਾਲਸਾ ਧਰਮ ਵਿਖੇ ਕੀਹ ਕੀਹ ਝਗੜੇ ਖਿੜਦੇ ਜ਼ਬਰੇ ਹਿੰਦੂ ਧਰਮ ਵਾਂਗੂ ਸ਼ਾਖ਼ਾਂ ਵਿਚੋਂ ਸਾਖ਼ਾਂ ਹੋਕੇ ਖ਼ਾਲਸਾ ਧਰਮ ਭੀ ਓਹੁ ਚਿਹਰਾ ਬਣਾ ਲੈਂਦਾ ਜੋ ਫੇਰ ਉਸ ਦਾ ਪਛਾਨਣਾ ਭੀ ਕਠਿਨ ਹੋ ਜਾਂਦਾ ਕਈ ਭਾਤਾਂ ਦੀਆਂ ਸੂਰਤਾਂ ਨਿਕਲ ਆਉਂਦੀਆਂ ਜੇਕਰ ਗੁਰਯਾਈ ਦਾ ਸਿਲ ਸਿਲਾ ਬੰਦ ਨਾਂ ਕੀਤਾ ਜਾਂਦਾ ਤੇ ਗੁਰੂ ਗ੍ਰੰਥ ਸਾਹਿਬ ਜੀ ਯੋਗ ਗੁਰਯਾਈ ਨਾਂ ਦਿੱਤੀ ਜਾਂਦੀ ਤਾਂ ਬੜੇ ਹੀ ਝਗੜੇ ਭਯਾਨਕ ਉੱਠ ਖੜੋਂਦੇ ਇਹਨਾਂ ਗਲਾਂ ਦੇ ਦ੍ਰਿਸਟਾਂਤ ਦੇਣਦੀ ਕੋਈ ਲੋੜ ਨਹੀਂ ਹੈ ਕਿ ਜੇਹੜੀ ਅੱਗ ਕੌਮੀ ਪਿਆਰ ਦੀ ਗੁਰੂ ਗੋਬਿੰਦ ਸਿੰਘ ਜੀ ਧੁਖਾ ਚਲੇ ਹਨ ਤਿਸ ਨੂੰ ਜੀਉਂਦਾ ਰਖਨ ਦੀ ਆਸ ਅਗੋਂ ਹੋਣ ਵਾਲਿਆਂ ਗੁਰੂਆਂ ਪਾਸੋਂ ਸ਼ਾਇਦ ਹੋਂਦੀ ਇਸ ਕਰਕੇ ਉਸਨੇ ਬੜਾਹੀ ਯੋਗ ਕੰਮ ਕੀਤਾ ਕਿ ਗੁਰਯਾਈ ਦੇ ਸਿਲ ਸਿਲੇ ਨੂੰ ਏਥੇ ਹੀ ਬੱਸ ਕਰ ਦਿੱਤਾ ਇਸ ਵਿਚੋਂ ਦੇਸ਼ ਭਗਤੀ ਦੀ ਸੁਗੰਧੀ ਆਉਂਦੀ ਹੈ ਕੋਈ ਜ਼ਾਤੀ ਝਗੜੇ ਨਹੀਂ ਦਿਖਾਈ ਦੇਂਦੇ ਕੇਹੜਾ ਪੁਰਖ

ਨਹੀਂ ਜਾਣਦਾ ਕਿ ਜਦੋਂ ਕਿਸੇ ਧਰਮ ਵਿਖੇ ਹੋਰ ਹੋਰ ਭਾਂਤਦੇ ਕਈ ਗੁਰੂ ਬਣ ਜਾਂਦੇ ਹਨ ਤਾਂ ਓਹੁ ਕੁਛ ਤਾਂ ਪੈਹਲੇ ਨਾਲੋਂ ਆਪਣੀ ਕੁਛ ਵੱਖੋ ਵੱਖ ਖ਼ਿਆਲ ਦੇ ਬਾਇਸ ਥੀਂ ਅਤੇ ਕੁਛ ਜ਼ਮਾਨੇ ਦੇ ਅਨੁਸਾਰ ਹਾਲ ਪੈਦਾ ਹੋਨ ਥੀਂ ਗੁਰੂ ਕੁਛ ਨ ਕੁਛ ਅਦਲਾ ਬਦਲੀ ਕਰਦੇ ਰਹਿੰਦੇ ਹਨ ਤੇ ਤੀਸਰਾ ਲੋਕਾਂ ਦੀ ਵਿਚਾਰ ਭੀ ਬਦਲ ਜਾਂਦੀ ਹੈ, ਆਤਮਕ, ਸ਼ਰੀਰਕ, ਅਤੇ ਸੁਭਾਵਕ ਹੀ ਓਹੁ ਸ੍ਰੇਸ਼ਟ ਪੁਰਖ ਕੁਛ ਨਾਂ ਕੁਛ ਵਧਾਉਂਦੇ ਅਤੇ ਘਟਾਉਂਦੇ ਹੀ ਰੈਂਹਦਾ ਹੈ ਭਾਵੇਂ ਅਜੇਹੀ ਬਦਲਾ ਸਦਲੀ ਉਨਤੀ ਦੀ ਜਾਂਨ ਕਿਉਂ ਨਹੀਂ ਕਿਉਂ ਜੋ ਜਿਥੇ ਬੰਧਨ ਹੀਨ ਪੁਰਖਹਨ ਓਥੇ ਉਨਤੀ ਨੂੰ ਵਿਸੇਸ ਕਰਕੇ ਸਹਾਇਤਾ ਮਿਲ ਦੀ ਹੈ ਪ੍ਰੰਤੂ ਸਭਨਾਂ ਚੀਜ਼ਾਂ ਦੀ ਹਦ ਹੁੰਦੀ ਹੈ ਜੇਕਰ ਉਸ ਸੀਮ ਤੀਕ ਓਹੁ ਫੈਲੇ ਤਾਂ ਫਲ ਚੰਗਾ ਉਤਪਤ ਹੁੰਦਾ ਹੈ ਤੇ ਹੱਦੋਂ ਵੱਧ ਜਾਵੇ ਤਾਂ ਫਲ ਨੂੰ ਨੁਕਸਾਨ ਹੁੰਦਾ ਹੈ ਮੇਰੇ ਵਿਚਾਰ ਵਿਖੇ ਜਿਤਨਾਂਕੁ ਖ਼ਾਲਸਾ ਧਰਮ ਬੰਧਨ ਹੀਨ ਹੈ ਤੇ ਮੁਕਤ ਹੈ ਅਜੇਹਾ ਧਰਮ ਕੋਈ ਭੀ ਸੰਸਾਰ ਪਰ ਨਹੀਂ ਹੈ ਅਤੇ ਗੁਰਤਾਈ ਦੇ ਸਿਲ ਸਿਲੇ ਨੂੰ ਬੰਦ ਕਰਨੇ ਕਰਕੇ ਕਿਸੇ ਪਰਕਾਰ ਦੀ ਖ਼ਾਲਸਾ ਧਰਮ ਨੂੰ ਬੰਧਨ ਨਹੀਂ ਬੱਧੀ ਗਈ ਸਗੋਂ ਖਾਲਸਾ ਧਰਮ ਨੂੰ ਅਗੋਂ ਨਿਕੰਮਿਆਂ ਹੱਥਾਂ ਵਿਖੇ ਪੈਕੇ ਖ਼ਰਾਬ ਹੋਣੋਂ ਬਚਾਲੀਤਾ ਹੈ ਪੁਰਖਾਂ ਦੇ ਹੱਥ ਵਿਖੇ ਆਕੇ ਜਿਵੇਂ ਹਿੰਦੂਆਂ ਵਿਖੇ ਧਰਮਾਂ ਦੇ ਭੇਦ ਬੇਅੰਤ ਹੀ ਪੈਗਏ ਹਨ ਜੇਹੜੇ ਅੱਜ ਦੇ

ਦਿਨ ਤੀਕ ਪ੍ਰਤੀਤ ਹੋ ਰਹੇ ਹਨ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਭੀ ਪ੍ਰਗਟ ਸਨ ਗੁਰੂ ਗੋਬਿੰਦ ਸਿੰਘ ਜੀ ਹਿੰਦੂਆਂ ਦੀ ਧਰਮ ਉਨਤੀ ਤੇ ਧਰਮ ਨਾਸ ਦੇ ਕਾਰਣਾ ਨੂੰ ਚੰਗੀ ਤਰਾਂ ਜਾਣਦੇ ਸੀ ਜੇਕਰ ਉਹ ਗੁਰਬਾਈ ਦੇ ਸਿਲ ਸਿਲੇ ਨੂੰ ਬੰਦ ਨਾਂ ਕਰ ਦੇਂਦੇ ਤਾਂ ਉਸਦੇ ਸਭਨਾਂ ਕੰਮਾਂ ਵਿਖੇ ਇਕ ਇਹੁ ਘਾਟਾ ਰੈਹ ਜਾਣਾ ਸੀ ਪ੍ਰੰਤੂ ਕਿਉਂਕਿ ਉਹੁ ਵਿਚਾਰਵਾਨ ਤੇ ਬੁਧੀਵਾਨ ਪੁਰਖ ਸਨ ਅਤੇ ਸਮੇਦੀ ਨਾੜੀ ਪਰ ਉਨ੍ਹਾਂ ਦਾ ਹੱਥ ਸੀ ਉਨ੍ਹਾਂ ਨੇ ਅਤਯੰਤ ਬੁਧਮਤਾ ਤੇ ਲੰਮੀ ਦ੍ਰਿਸ਼ਟੀ ਨਾਲ ਇਹੁ ਬੰਧਨ ਲਹਾਕੇ ਖ਼ਾਲਸਾ ਧਰਮ ਨੂੰ ਅਗੋਂ ਹੋਣ ਵਾਲੀਆਂ ਖ਼ਰਾਬੀਆਂ ਥੀਂ ਬਚਾ ਲੀਤਾ ਤੇ ਇਹੀ ਕਾਰਣ ਹੈ ਕਿ ਬਰਾਬਰ ਤਿੰਨ ਸੌ ਵਰ੍ਹੇ ਥੀਂ ਖ਼ਾਲਸਾ ਧਰਮ ਬੌਹਤ ਸਾਰਾ ਚਲਾ ਆਉਂਦਾ ਹੈ ਜਿਥੋਂ ਤੀਕ ਉਸਦੇ ਨਿਯਮ ਹਨ ਓਥੋਂ ਤਾਂਈਂ ਠੀਕ ਹੈ ਪ੍ਰੰਤੂ ਖ਼ਾਲਸਾ ਕੇਵਲ ਓਹੋ ਜੇਹਾ ਨਹੀ ਜੇਹਾ ਕਿ ਗੁਰੂ ਜੀ ਦੇ ਸਮੇ ਸੀ (ਨਹੀਂ) ਪਰ ਖ਼ਾਲਸੇ ਹਿੰਦੂਆਂ ਦੀ ਤਰਾਂ ਫੇਰ ਵੈਹਮਾਂ ਭਰਮਾਂ ਵਿਖੇ ਰਹੇ ਹੋਏ ਰਸਮ ਰਵਾਜਾਂ ਵਿਖੇ ਬੱਧੇ ਹੋਏ ਹਨ ਮੈਂ ਇਕ ਦ੍ਰਿਸ਼ਟਾਂਤ ਛੋਟਾ ਜੇਹਾ ਦਸਦਾ ਹਾਂ ਕਿ ਮੇਰੇ ਇਕ ਪਤ ਅਬਰੋ ਵਾਲੇ ਮਿੱਤ੍ਰ ਵਰਨੰਨ ਕਰਦੇ ਹੁੰਦੇ ਸਨ ਕਿ ਉਸਦੇ ਕੁਟੰਬ ਦੇ ਲੋਕੀ ਵਿਸੇਸ਼ ਕਰਕੇ ਸਿੱਖ ਧਰਮ ਧਾਰਨ ਕਰਦੇ ਹਨ ਤੇ ਸਿੱਖਾਂ ਵਿਖੇ ਜਨੇਊ ਪਾਉਣਾ ਦੋਖ ਗਿਣਦੇ ਹਨ ਇਸ ਕਰਕੇ ਉਹੁ ਜਨੇਊ ਪੈਹਰਦੇ ਤਾਂ ਨਹੀਂ ਪ੍ਰੰਤੂ ਖ਼੍ਰੀਦਕੇ ਇਕ

ਕਿੱਲੀ ਪਰ ਲਟਕਾ ਰਖਦੇ ਹਨ ਤੇ ਜਦ ਕੋਈ ਸਮਾਂ ਸ਼ਰਾਧ ਅਕਾਦਸ਼ੀ ਆਦਿਕਾਂ ਦਾ ਆਜਾਂਦਾ ਹੈ ਤਾਂ ਬ੍ਰਾਹਮਣ ਦੇ ਸਾਹਮਣੇ ਉਸਨੂੰ ਗਲ ਵਿਖੇ ਪਾਲੈਂਦੇ ਹਨ ਸੋ ਇਹੁ ਵਾਲਦੇ ਦਾਨੇ ਟੋਹਨ ਵਾਲੀ ਗਲ ਹੈ ਹੋਰਭੀ ਇਸੇ ਤਰਾਂ ਹੀ ਖ਼ਾਲਸਾ ਜੀ ਬੌਹਤ ਸਾਰੇ ਬੰਧਨਾਂ ਵਿਖੇ ਬੱਝੇ ਹੋਏ ਹਨ॥

ਗੁਰੂ ਗੋਬਿੰਦ ਸਿੰਘ ਜੀ ਦੇ ਉਦੇਸ਼ ਕਿਸੇ ਪਾਸੋਂ ਲੁਕੇ ਹੋਏ ਨਹੀਂ ਹਨ ਪ੍ਰੰਤੂ ਫੇਰਭੀ ਲਖਾਂ ਹੀ ਸਿੱਖ ਵਰ੍ਹੇ ਦੇ ਵਰ੍ਹੇ ਨਿਗਾਹੇ ਪੀਰ ਪ੍ਰਸਿੱਧਸਖੀਸਰਵਰਦੀ ਯਾਤ੍ਰਾ ਕਰਨ ਜਾਂਦੇ ਹਨ ਅੱਜ ਕਲ ਜੇਹੜੀਆਂ ਰਸਮਾਂ ਗੁਰੂ ਭਾਈਆਂ ਸਿੱਖਾਂ ਦੀਆਂ ਬੇਅੰਤ ਦਿਖਾਈ ਦੇ ਰਹੀਆਂ ਹਨ ਸੋ ਭੀ ਸਭ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਯਾ ਦੇ ਵਿਰੁਧ ਹੈਨ॥

ਪੰਜ ਸਿੰਘਾਂ ਨੂੰ ਹੀ ਕੇਵਲ ਪਾਹੁਲ ਦੇਣ ਦੀ ਸ਼ਕਤੀ ਦੇਣੀ ਇਹੁ ਇਕ ਧਰਮੀ ਜੱਥੇ ਦੇ ਹੀ ਹਥਾਂ ਵਿਚ ਬਾਦਸ਼ਾਹਤ ਦੇ ਨਿਯਮਾ ਨੂੰ ਪੱਕਾ ਕਰਨਾ ਸੀ ਤੇ ਇਸ ਤ੍ਰੀਕੇ ਨਾਲ ਗੁਰੂਡੰਮ ਦੀ ਸਿਵਕਾਈ ਪਾਸੋਂ ਜਿਸ ਦੇ ਨਮੂਨੇ ਹਿੰਦੂਆਂ ਵਿਖੇ ਪਾਏ ਜਾਂਦੇ ਸੇ ਤੇ ਜਿਸਦੀਆਂ ਖ਼ਰਾਬੀਆਂ ਬ੍ਰਾਹਮਣੀ ਧਰਮ ਦੀ ਵਿਦਯਾ ਵਿਖੇ ਪ੍ਰਗਟ ਸਨ ਤਿਸ ਵਿਚੋਂ ਕਢਨਾ ਸੀ ਇਹ ਅਜੇਹਾ ਉਦੇਸ਼ ਸੀ ਕਿ ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਕਿਸੇ ਤ੍ਰੀਕੇ ਨਾਲ ਭੀ ਤਿਆਗ ਨਹੀਂ ਸੀ ਸੱਕਦੇ ਤੇ ਇਹੁ ਤਦਹੀ ਹੋਸਕਦਾ ਸੀ ਕਿ ਗੁਰੂਗੋਬਿੰਦ ਸਿੰਘ ਜੀ ਆਪ ਆਪਣੇ ਹੱਥਾਂ

ਨਾਲ ਗੁਰੂ ਡੰਬਦੀ ਜੜ੍ਹ ਪੁਟੇ ਕੁਦਰਤੀ ਨਿਯਮ ਸਾਨੂੰ ਕੀਹ ਦਸਦਾ ਹੈ ਤੇ ਬੁੱਧਦੀ ਸ਼ਕਤੀ ਕੀਹ ਸਾਡੇ ਸਾਹਮਣੇ ਪ੍ਰਗਟ ਕਰ ਰਹੀਹੈ ਕਿ ਜਿਥੋਂ ਤੀਕ ਕਿਸੇ ਚੀਜ਼ ਦੀ ਹੱਦਹੈ ਉੱਤਨਾਂ ਹੀ ਵਧਾਓ ਤੇ ਜਿਤਨਾਂ ਕਿਸੇ ਵਿਖੇ ਬਲ ਹੈ ਉਤਨਾਂਹੀ ਉਸ ਨੂੰ ਮੁਕਤ ਕੀਤਾ ਜਾਵੇ ਤਾਂ ਉਸਦੀ ਯੋਗਤਾ ਥੀਂ ਲਾਭ ਉਤਨਾ ਪ੍ਰਾਪਤ ਹੋਸਕਦਾ ਹੈ ਜੇ ਉਸਪਦਵੀ ਤਕ ਖੁਲ੍ਹਾ ਨਾਂ ਛੱਡਿਆ ਜਾਵੇ ਤਾਂ ਨਹੀਂ ਪ੍ਰਾਪਤ ਹੋਸਕਦੇ ਸੋ ਇਹੀ ਬਾਤ ਸਭਨੀਂ ਭਾਂਤੀਂ ਸਿੱਧ ਹੁੰਦੀ ਹੈ ਕੀਹ ਧਰਮੀ ਸੰਸਾਰ ਵਿਖੇ ਕੀਹ ਮਿਲਨਸ ਰ ਸੰਸਾਰ ਵਿਖੇਕੀਹ ਰਾਜਨੀਤਿਸੰਸਾਰਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਹਿੰਦੂਆਂ ਦੀਆਂ ਸਭ ਹਾਲਤਾਂ ਦਾ ਨਕਸ਼ਾ ਸੀ ਤੇ ਓਹੁ ਚੰਗੀ ਤਰਾਂ ਜਾਣਦੇ ਭੀ ਸਨ ਕਿ ਹਿੰਦੂ ਨਿਜਸ੍ਵਾਰਥੀ ਲੋਕਾਂ ਦੇ ਉੱਦਮ ਦੇ ਕਾਰਨ ਦਿਮਾਗ਼ੀ ਸਿਵਕਾਈ ਵਿਖੇ ਫਸ ਕਰਕੇ ਆਪਣੀ ਸਾਰੀ ਪਾਣ ਪਤ ਗਵਾ ਬੈਠੇ ਹਨ ਏਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਦੇ ਇਹੁ ਉਦੇਸ਼ ਸਨ ਕਿ ਦਿਮਾਗ਼ੀ ਸਿਵਕਾਈ ਥੀਂ ਤਿਨ੍ਹਾਂ ਨੂੰ ਖ਼ਲਾਸੀ ਦੇਕੇ ਧਰਮੀ ਸਿਵਕਾਈ ਵਿੱਚੋਂ ਭੀ ਕੱਢ ਦੇਵੇ ਤਦ ਹੀ ਉਨ੍ਹਾਂ ਦੀ ਸੰਸਾਰਕ ਉੱਨਤੀ ਅੱਗੇਵਧ ਸਕੇਗੀ ਇਸ ਵਾਸਤੇ ਉਨ੍ਹਾਂਨੇ ਆਗਿਆ ਦਿੱਤੀ ਕਿ ਭਾਵੇਂ ਕਿਸੇ ਜ਼ਾਤ ਦੇ ਭੀ ਪੰਜ ਸਿੰਘ ਮਿਲ ਕਰਕੇ ਪਾਹੁਲ ਦਿੱਤਾ ਕਰਨ ਇਸ ਥੀਂ ਇਹੁ ਸਿੱਧ ਹੁੰਦਾ ਸੀ ਕਿ ਗੁਰਿਆਈ ਦਾ ਕੰਮ ਕਿਸੇ

ਖ਼ਾਸ ਪੁਰਖ ਦੇ ਅਧਿਕਾਰ ਵਿਖੇ ਨਾਂ ਰੈਹਣ ਦਿੱਤਾ ਇਹ ਹੁਜਤ ਕੀਤੀ ਜਾਂਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਪਰ ਭੀ ਤਾਂ ਨਿਸ਼ਚਾ ਕਰਾਵਣਾ ਇਕ ਭਾਂਤ ਦੀ ਸਿਵਕਾਈ ਵਿਖੇ ਪਾਉਣਾ ਹੀ ਹੈ ਪ੍ਰੰਤੂ ਚੇਤੇ ਰਖਣਾਂ ਲੋੜੀਏ ਕਿ ਹਰ ਇਕ ਚੀਜ਼ ਦੀ ਉਨੱਤੀ ਦੀ ਹੱਦ ਹੈ ਤੇ ਹਰ ਚੀਜ਼ ਨੂੰ ਆਪਣੇ ਆਪਣੀ ਹੱਦ ਤੱਕ ਹੀ ਬੰਧਹੀਨ ਕਰਨਾ ਚਾਹੀਦਾ ਹੈ ਖ਼ਾਲਸ ਧਰਮ ਤੇ ਆਦਿ ਗੁਰੂ ਗ੍ਰੰਥ ਸਾਹਬ ਜੀ ਦੀ ਸਿਖਯਾ ਓੜਕ ਦੀ ਹਦ ਤਕ ਬੰਧਹੀਨ ਹੋਣਦੀ ਆਗਿਆ ਦੇਂਦੀ ਹੈ ਅਰਥਾਤ ਰੰਗੀ ਹਦ ਤੱਕ ਬੰਧਹੀਨ ਹੈ ਖ਼ਾਲਸਾ ਧਰਮ ਵਿਖੇ ਬੰਧਨ ਬੌਹਤ ਘੱਟ ਹਨ ਸਗੋਂ ਸਭਨਾਂ ਧਰਮਾਂ ਨਾਲੋਂ ਘਟ ਹਨ ਉਸਨੂੰ ਉੱਨਤੀ ਕਰਨ ਦੀ ਕਾਫੀ ਗੁੰਜਾਇਸ਼ ਹੈ ਤੇ ਇਸ ਬਾਤ ਨੂੰ ਕਦੇ ਭੀ ਨਹੀਂ ਭੁਲਣਾ ਚਾਹੀਦਾ ਕਿ ਜੋ ਡਰ ਖ਼ਾਲਸੇ ਨੂੰ ਕਿਸੇ ਪੁਰਖ ਨੂੰ ਗੁਰੂ ਬਨਨ ਕਰਕੇ ਸੀ ਓਹੁ ਗੁਰੂ ਗ੍ਰੰਥ ਸਾਹਿਬ ਜੀ ਆਦਿ ਪਰ ਭਰੋਸਾ ਤੇ ਹੱਦ ਕਰਨੇ ਪਰ ਨਹੀਂ ਹੋ ਸੱਕਦਾ ਇਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਕੁਛ ਇਸੇ ਵਿਸ਼ੇ ਵਿਖੇ ਵਿਚਾਰ ਕੀਤੀ ਸੋ ਠੀਕ ਤੇ ਭਲੀ ਕੀਤੀ ਤੇ ਸਮੇਂ ਦੀ ਲੋੜ ਅਨੁਸਾਰ ਕੀਤੀ ਹਿੰਦੂ ਸਮੇ ਨੂੰ ਇਸ ਬਾਤ ਦੀ ਬੌਹਤ ਹੀ ਲੋੜ ਸੀ ਸੋ ਜੋ ਹੋਯਾ ਠੀਕ ਹੋਯਾ ਪਰ ਦੋਸ਼ ਅਰੋਪਨ ਵਾਲਿਆਂ ਲਈ ਮੈਦਾਂਨ ਬੜਾ ਖੁਲ੍ਹਾ ਹੈ ਜੇਹੜੇ ਪਾਸੇ ਚਾਹੁਣ ਵਧ ਵਧ ਕੇ ਛਾਲਾਂ ਮਾਰਣ ਉਨ੍ਹਾਂ ਦੇ ਬੀ ਬੰਧਨੇ ਮੋਖਜ ਹੋਣ॥

# ਗੁਰੂ ਗੋਬਿੰਦ ਸਿੰਘ ਜੀ ਦਾ ਅੰਤ ਸਮਾ

ਅੱਗੇ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਨਿਯਤ ਕਰਨ ਦੇ ਦੋ ਦਿਨ ਮਗਰੋਂ ਪੰਜਵੀਂ ਕਤਕ ਸੰਮਤ ੧੭੬੫ ਵਿਖੇ ਪ੍ਰੈਹਲ ਗੁਰੂ ਗੋਬਿੰਦ ਸਿੰਘ ਜੀ ਨੇ ਇਸ਼ਨਾਨ ਕੀਤਾ ਤੇ ਸਭ ਕਪੜੇ ਬਸਤ੍ਰ ਪੈਹਰਕੇ ਸ਼ਸਤ੍ਰ ਸਜਾਏ ਤੇ ਕੁਛ ਸ਼ਬਦ ਪੜਕੇ ਮੰਜੀ ਪਰ ਲੇਟ ਗਏ ਸਿਖਾਂ ਪਾਸੋਂ ਜਪੁਜੀ ਆਦਿਕ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਣੀਆਂ ਸੁਣਦਿਆਂ ਹੋਯਾਂ ਸਦੀਵ ਦੇ ਵਾਸਤੇ ਇਸ ਸੰਸਾਰ ਅਸਾਰ ਥੀਂ ਕੂਚ ਕਰ ਗਏ ਤੇ ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫ਼ਤੇ ਬੁਲਾਉਂਦੇ ਹੋਏ ਆਪਣੀ ਜਾਨ ਨੂੰ ਅਕਾਲ ਪੁਰਖ ਦੇ ਪਾਸ ਸੌਂਪਣਾ ਕਰ ਦਿੱਤੀ ਤੇ ਆਪਣੇ ਸ਼ਰੀਰ ਨੂੰ ਉਸ ਅਗਨੀ ਕੁੰਡ ਵਿਖੇ ਪਾਕੇ ਜੇਹੜਾ ਹਿੰਦੂ ਧਰਮ ਦੇ ਭਲੇ ਵਾਸਤੇ ਬਨਾਯਾ ਸੀ ਫੇਰ ਸੁਲਘਾਯਾ ਅੱਜ ਦੇ ਦਿਨ ਹਿੰਦੂਆਂ ਦਾ ਓਹ ਸੂਰਜ ਜਿਸਦੇ ਚਾਨਣ ਕਰਕੇ ਹਿੰਦੂਆਂ ਨੇ ਫੇਰ ਵੇਖਣਾਂ ਆਰੰਭ ਕੀਤਾ ਸੀ ਤੇ ਜਿਸਦੀ ਗਰਮੀ ਕਰਕੇ ਉਨ੍ਹਾਂ ਦੇ ਉਜੜੇ ਹੋਏ ਬਾਗਾਂ ਵਿਖੇ ਸੁੱਕੇ ਹੋਏ ਮੁਰਝਾਏ ਹੋਏ ਕੁਮਲਾਏ ਹੋਏ ਬੂਟਿਆਂ ਵਿਖੇ ਫਿਰ ਪੱਤੇ ਤੇ ਫਲ ਲਗਨੇ ਆਰੰਭ ਹੋਗਏ ਸੇ ਸੋ ਮੌਤ ਰੂਪੀ ਰਾਤ ਵਿਖੇ ਛਿਪ ਗਿਆ ਓਹ ਆਸਾਂ ਕਰਕੇ ਭਰਪੂਰ ਸੋਹਣੀ ਘਟਾ ਰੂਪੀ ਤੇ ਧਾਰਮਕ ਪਿਆਰ ਰੂਪੀ ਬਿਜਲੀ

ਦੀ ਚਮਕਤਾ ਵਾਲਾ ਭਾਰਤ ਦੇਸ਼ ਭਗਤੀ ਦੀਆਂ ਬੂੰਦਾਂ ਨਾਲ ਭਰਪੂਰ ਬਦਲ ਸੀ ਜਿਸ ਕਰਕੇ ਹਿੰਦੂਆਂ ਦੇ ਸੜੇ ਤਪੇ ਹੋਏ ਚਿੱਤ ਤੇ ਜਾਨਾਂ ਤੇ ਸੜੇ ਹੋਏ ਵੇਖ ਤੇ ਘਰਾਂ ਦੇ ਸਾਮਾਨਾਂ ਦੀ ਅੱਗ ਬੁੱਝਨ ਲਗੀ ਸੀ ਉਸ ਬਦਲ ਨੂੰ ਮੌਤ ਰੂਪ ਪੌਣ ਨੇ ਹਿੰਦੁਸਤਾਨ ਥੀਂ ਉਡਾ ਦਿੱਤਾ ਓਹ ਦਰਯਾ ਦੀਆਂ ਠਾਠਾਂ ਜਿਸ-ਦੀਆਂ ਹੜਾਂ ਕਰਕੇ ਹਿੰਦੁਸਤਾਨ ਦਾ ਉਜੜਿਆ ਹੋਯਾ ਖੇਤ ਤੇ ਪੈਲੀਆਂ ਹਰੀਆਂ ਭਰੀਆਂ ਹੋਣ ਦੀਆਂ ਆਸ਼ਾ ਕਰਦੀਆਂ ਸਨ ਸੋ ਸੁਲਾਭਾ ਹੋਕੇ ਹੀ ਵਗ ਗਿਆ ਓਹ ਮਹਾਤਮਾਂ ਜੇਹੜਾ ਹਿੰਦੂਆਂ ਨੂੰ ਫੇਰ ਸਰਜੀਤ ਕਰਨ ਨੂੰ ਆਯਾ ਸੀ ਅੱਜ ਧਰਤੀ ਥੀਂ ਚਲਾ ਗਿਆ ਓਹ ਪਿਆਰਾ ਸੂਰਮਾ ਜੇਹੜਾ ਹਿੰਦੂਆਂ ਦੇ ਵਾਸਤੇ ਜਿਗਰ ਦਾ ਲਹੂ ਪੀਕੇ ਉਸਦੀ ਭਲਿਆਈ ਲਈ ਤੜਫਦਾ ਸੀ ਠੰਢਾ ਹੋਗਿਆ ਹਾਏ ਹਿੰਦੂਆਂ ਦਾ ਸੱਚਾ ਪਿਆਰਾ ਹਿੰਦੂ ਧਰਮ ਦਾ ਸੱਚਾ ਭਲਿਆਈ ਚਾਹੁਣ ਵਾਲਾ ਦੇਸ਼ ਦਾ ਪ੍ਰੇਮਕ ਦੀਨਬੰਧੂ ਹਿੰਦੂਆਂ ਦਾ ਪ੍ਰਿਯਸਹਾਇਕ, ਸੱਚਾ ਦੀਨ-ਦਯਾਲੂ ਅਸਲ ਸ਼ੁਭ ਇੱਛਕ ਓੜਕ ਨੂੰ ਚਲਾ ਗਿਆ ਤੇ ਸਦਾ ਦੇ ਲਈ ਵਿਛੁੜ ਗਿਆ।

ਗੁਰੂ ਗੋਬਿੰਦ ਸਿੰਘ ਜੀ ਆਪਣੀਆਂ ਹੱਡੀਆਂ ਦੀ ਰੂੜੀ ਤੇ ਲਹੂ ਦਾ ਪਾਣੀ ਦੇਕੇ ਧਰਮ ਅਤੇ ਕੌਮੀਯਤ ਦਾ ਬੂਟਾ ਲਾ ਗਏ ਜਿਸਨੂੰ ਓੜਕ ਨੂੰ ਫਲ ਲੱਗਾ ਓਹ ਆਪਣਾ ਕੰਮ ਕਰ ਗਏ ਜੇਕਰ ਉਨ੍ਹਾਂ ਦਾ ਉਦੇਸ਼ ਉਨ੍ਹਾਂ ਦੇ ਆਪਣੇ ਸਮੇਂ ਪਰ

ਫਲ ਨਾਂ ਲਿਆਯਾ ਜੇਹਾਕਿ ਓਹ ਚਾਹੁੰਦਾ ਸੀ ਪ੍ਰੰਤੂ ਉਸਦੇ ਲਾਏ ਹੋਏ ਨੂਟੇ ਨੂੰ ਫਲ ਲੱਗਾਹੀ ਲੱਗਾ ਉਸਦੀ ਖੇਚਲ ਐਂਵੇ ਬਿਅਰਥ ਨਾਂ ਗਈ ਜਿਸ ਪ੍ਰੇਮ ਭਰੇ ਦਿਲ ਨਾਲ ਉਸਨੇ ਕੰਮ ਕੀਤਾ ਸੀ ਜਿਸ ਸੱਚੇ ਦਿਲ ਨਾਲ ਉਸਨੇ ਕਾਰਜ ਅਰੰਭਿਆ ਸੀ ਜਿਸ ਪਵਿਤ੍ਰ ਉਦੇਸ਼ ਨੂੰ ਉਸਨੇ ਤੱਤਪਰ ਹੋ ਕਰਕੇ ਸ਼ੁਰੂ ਕੀਤਾ ਸੀ ਅਤੇ ਆਪਣੇ ਖ਼ਾਨਦਾਨ ਦੇ ਲਹੂ ਨਾਲ ਭੋਗ ਪਾਯਾ ਸੀ ਸੋ ਸਾਰੀਆਂ ਹੀ ਖੇਦਤਾਈਆਂ ਸੁਫਲੀਆਂ ਹੋ ਗਈਆਂ ਭਾਵੇਂ ਉਸਨੂੰ ਆਪਣੇ ਜੀਉਂਦੇ ਜੀ ਇਨ੍ਹਾਂ ਸੁਫਲ ਕਮਾਈ ਦੇ ਫਲਾਂ ਨੂੰ ਵੇਖਣਾਂ ਭਾਗਾਂ ਵਿਖੇ ਨਹੀਂ ਸੀ ਪ੍ਰੰਤੂ ਉਨ੍ਹਾਂਦੇ ਕੰਮਕਾਰ ਤੇ ਖ਼ਾਲਸਾ ਪੰਥ ਉਸਨੂੰ ਜੀਉਂਦਾ ਹੀ ਕਰ ਰਹੇ ਹਨ ਕਈ ਵਾਰੀ ਅਜੇਹਾ ਹੁੰਦਾ ਹੈ ਇਸ ਕਰਕੇ ਉਸਦੀ ਜ਼ਿੰਦਗੀ ਨਾਕਾਮਯਾਬ ਜ਼ਿੰਦਗੀ ਨਹੀਂ ਸੀ ਨਾਕਾਮੀ ਦਾ ਉਸ ਨਾਲ ਕੋਈ ਲਗਾਉ ਨਹੀਂ ਸੀ ਓਹ ਨਾਮੁਰਾਦ ਨਾ ਮੋਯਾ ਕਾਮ-ਯਾਬ ਹੋਕੇ ਮੋਯਾ ਸੋ ਕਰ ਚੁੱਕਾ ਜੇਹੜੀ ਗਲ ਦਾ ਬੀੜਾ ਉਠਾਯਾ ਸੀ ਹੇ ਖਾਲਸਾ ਜੀ ਕਿਉਂ ਤੁਸੀ ਉਸਦੀ ਜ਼ਿੰਦਗੀ ਦੀ ਜੀਉਂਦੀ ਸ਼ਹਾਦਤ ਦੇ ਫਲਦਾਇਕ ਹੋਣ ਦੀ ਨਿਸ਼ਾਨੀ ਪ੍ਰਤਖ ਨਹੀਂ ਹੋ ਨਿਰਸੰਦੇਹ ਹੋ ਗੁਰੂ ਗੋਬਿੰਦ ਸਿੰਘ ਜੀ ਨੂੰ ਮਰਨੋਂ ਪੈਹਲੇ ਪਕ ਵਿਸ਼ਵਾਸ ਸੀ ਕਿ ਓਹ ਆਪਣਾਂ ਕੰਮ ਕਰ ਚਲਿਆ ਹੈ ਤੇ ਆਪਣੇ ਫ਼ਰਜ਼ ਨੂੰ ਸੰਪੂਰਣ ਕਰ ਚੱਲਿਆ ਹੈ ਜਿਸ ਕੰਮ ਲਈ ਅਕਾਲ ਪੁਰਖ ਦੀ ਆਗਯਾ ਪਾਕੇ ਓਹ ਆਯਾ ਸੀ ਸੋ

ਉਸਨੇ ਪੂਰਣ ਕਰ ਦਿੱਤਾ ਹੈ ਅਧੂਰਾ ਨਹੀਂ ਛੱਡਿਆ-ਇਸੇ ਕਰਕੇ ਓਹ ਅੰਤ ਸਮੇ ਵਿਖੇ ਭੀ ਪ੍ਰਸੰਨ ਮੁਖਸੀ ਕਿਸੇ ਪ੍ਰਕਾਰ ਦੀ ਉਦਾਸੀ ਤਿਸਦੇ ਚੇਹਰੇ ਪਰ ਨਹੀਂ ਸੀ ਸੇਵਾ ਜੀ ਮਰਹੱਟਾ ਨੇੜੇ ਨੇੜੇ ਹੀ ਉਨੀ ਦਿਨੀਂ ਜੁੱਧ ਜੰਗ ਕਰਦਾ ਸੀ ਉਸਨੂੰ ਜੋ ਕਾਮਯਾਬੀ ਹੋਈ ਉਸਦੇ ਕੰਮਾਂ ਨਾਲ ਗੁਰੂ ਜੀ ਦੇ ਕੰਮਾਂ ਦਾ ਮੁਕਾਬਲਾ ਕਰਕੇ ਇਹ ਆਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਕਾਮਯਾਬੀ ਨਹੀਂ ਹੋਈ ਪਰ ਇਹੁ ਨਤੀਜਾ ਝੂਠਾ ਹੈ ਅਜੇਹਾ ਨਤੀਜਾ ਕਢਨ ਸਮੇ ਸਭ ਸਮਾਚਾਰਾਂ ਨੂੰ ਵਿਚਾਰਨਾਂ ਯੋਗ ਹੈ ਸੇਵਾ ਜੀ ਜੇਹੜਾ ਕੰਮ ਕਰਦਾ ਸੀ ਉਸ ਵਿਖੇ ਧਾਰਮਕ ਭਲਿਆਈ ਭੀ ਕੁਛ ਸੀ ਪ੍ਰੰਤੂ ਉਸਦਾ ਪ੍ਰਯੋਜਨ ਸ੍ਵੈਬਲ ਨੂੰ ਵਧਾਉਨਦਾ ਸੀ ਪਰ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਨਿਸ਼-ਕਾਮ ਸੀ ਆਪਣੇ ਵਾਸਤੇ ਸ਼ਕਤੀ ਪ੍ਰਾਪਤ ਕਰਨੀ ਹੋਰ ਬਾਤ ਹੈ ਤੇ ਇਸ ਨੀਅਤ ਨਾਲ ਜੰਗ ਜੁੱਧ ਕਰਨਾਂ ਕਿ ਹਿੰਦੁਸਤਾਨ ਥੀਂ ਹਿੰਦੂ ਦੇਸ਼ ਤੇ ਮੁਲਕ ਥੀਂ ਗ਼ਾਜ਼ੀਆਂ ਨੂੰ ਬਾਹਰ ਕਢ ਦੇਣ ਹੋਰ ਬਾਤ ਸੀ ਸੇਵਾ ਜੀ ਆਪਣੇ ਲਈ ਕੰਮ ਕਰਦਾ ਸੀ ਗੁਰੂ ਗੋਬਿੰਦ ਸਿੰਘ ਜੀ ਦੂਸਰਿਆਂ ਵਾਸਤੇ ਕਰਦਾ ਸੀ ਸੇਵਾ ਜੀ ਦਾ ਪ੍ਰਯੋਜਨ ਆਪਣੀ ਰਾਜਬਲ ਦੀ ਤਾਕਤ ਵਧਾਉਣਦਾ ਸੀ ਭਾਵੇਂ ਤਿਸ ਵਿਖੇ ਕੌਮੀ ਭਲਿਆਈ ਭੀ ਚਮਕਦੀ ਸੀ ਪਰੰਤੂ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਯੋਜਨ ਧਾਰਮਿਕ ਤੇ ਰਾਜਬਲ ਦੋਵੇਂ ਬਲ ਉਤਪਤ ਕਰਨੇ ਕਰਨੇ ਨਾਲ ਹੀ ਕੌਮੀਅਤ

ਪੈਦਾ ਕਰਨ ਦਾ ਸੀ ਸੇਵਾ ਜੀ ਦੇ ਵਾਸਤੇ ਪੁਲੀਟੀਕਲ ਸ਼ਕਤੀ ਪ੍ਰਾਪਤ ਕਰਨ ਵਾਸਤੇ ਹਿਕਮਤਅਮਲੀ ਰਾਜਨੀਤਿ ਅਰਥਾਤ ਦੋਗਾ, ਝੂਠ, ਫਰੇਬ ਵਰਤਨ ਲਈ ਬੜਾ ਖੁਲ੍ਹਾ ਮੈਦਾਨ ਸੀ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਦੇ ਲਈ ਧਾਰਮਕ ਗੁਰੂ ਹੋਣ ਦੇ ਕਾਰਣ ਇਹ ਮੈਦਾਨ ਬੰਦ ਸੀ ਓਹ ਆਪਣੀਆ ਬਾਹਾਂ ਦੇ ਬਲ ਪੁਰਾਣੇ ਖਤ੍ਰੀਆਂ ਵਾਂਗੂ ਹੱਥੀ ਜੁੱਧ ਜੰਗ ਕਰਕੇ ਫ਼ਤੇ ਚਾਹੁੰਦਾ ਸੀ ਸੇਵਾ ਜੀ ਦੀ ਫ਼ਤੇ ਉਸਦੇ ਪਾਸ ਪੁਰਖ ਅਕੱਠੇ ਕਰਨੇ ਕਰਕੇ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਫ਼ਤੇ ਵਾਸਤੇ ਆਦਮੀ ਬਣਾਉਂਦੇ ਸੀ ਤੇ ਤਿਆਰ ਕਰਦੇ ਸੀ ਸੇਵਾ ਜੀ ਦੇ ਵਿਰੋਧੀ ਹਿੰਦੂ ਐਡੇ ਨਹੀਂ ਹਏ ਸੇ ਜਿੱਡੇ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੋਧੀ ਸੇ ਇਸ ਕਰਕੇ ਜੇਕਰ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਉਸਦੀ ਉਮਰ ਵਿਖੇ ਨਹੀਂ ਫਲਦਾਇਕ ਹੋਯਾ ਪਰ ਸੇਵਾ ਜੀ ਦਾ ਫਲ ਲਿਆਯਾ ਸੋ ਇਸਦਾ ਕਾਰਨ ਇਹ ਸੀ ਕਿ ਸੇਵਾ ਜੀ ਦੀ ਕੋਸ਼ਸ਼ਾਂ ਦਾ ਫਲ ਤੁੱਛ ਸੀ ਅਤੇ ਬੜੀ ਚਿਰਤਕ ਨ ਰਿਹਾ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਦਾ ਫਲ ਪੱਕਾ ਸੀ ਮਰਹੱਟਿਆਂ ਦੀ ਰਾਜਧਾਨੀ ਨਾਲ ਹੀ ਸਭ ਕੁਛ ਉਨ੍ਹਾਂ ਦਾ ਜਾਂਦਾ ਰਿਹਾ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਪਲੈ ਤਕ ਭੀ ਫਲ ਦਾਇਕ ਰਹੇਗਾ॥

ਲੋਕ ਆਖਦੇ ਹਨ ਕਿ ਜੇਕਰ ਗੁਰੂ ਗੋਬਿੰਦ ਸਿੰਘ ਜੀ ਚੰਗੀ ਤਰਾਂ ਪਹਾੜੀ ਰਾਜਿਆਂ ਨਾਲ ਮਿਤ੍ਰਤਾ ਰਖਦੇ ਤਾਂ ਸ਼ੀਘਰ ਹੀ ਜੈ

ਹੋਣੇ ਦੀ ਆਸ ਸੀ ਇਸ ਪੰਥ ਦੀ ਇਹ ਭੀ ਵਿਚਾਰ ਹੈ ਕਿ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਕੰਮ ਆਰੰਭ ਵਿਖੇ ਛੇਤੀ ਨਹੀਂ ਕੀਤੀ ਤੇ ਸੋਚ ਵਿਚਾਰ ਕਰਕੇ ਕੰਮ ਕੀਤਾ ਹੈ ਪ੍ਰੰਤੂ ਜੇਕਰ ਓਹ ਵਧਕੇ ਤਿਆਰੀ ਕਰਕੇ ਕੰਮ ਸ਼ੁਰੂ ਕਰਦੇ ਤਾਂ ਖਬਰੇ ਚੰਗੀ ਹੀ ਗਲ ਹੁੰਦੀ॥

ਪਰ ਅਸੀਂ ਐਡੀ ਦੂਰ ਲਾਂਭ ਉਤੇ ਬੈਠੇ ਕਿਸ ਪ੍ਰਕਾਰ ਆਪਣੀ ਵਿਚਾਰ ਨੂੰ ਦੌੜਾ ਸਕਦੇ ਹਾਂ ਜੋ ਉਸਨੇ ਠੀਕ ਸਮੇ ਪਰ ਕੰਮ ਆਰੰਭ ਕੀਤਾ ਸੀ ਕਿ ਨਹੀਂ ਖਬਰੇ ਪਹਾੜੀ ਰਾਜਿਆਂ ਨੇ ਉਸਨੂੰ ਵਿਰੋਧਤਾਈ ਵਲ ਪ੍ਰੇਰਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੇਹੀ ਉਨ੍ਹਾਂ ਨੂੰ ਆਪ ਵੈਰੀ ਬਣਾਯਾ॥ ਪ੍ਰੰਤੂ ਜਿਤਨੇ ਸਮਾਚਾਰ ਸਾਡੇ ਸਾਹਮਣੇ ਹਨ ਸਭ ਇਹੀ ਪ੍ਰਗਟ ਕਰਦੇ ਹਨ ਕਿ ਪਹਾੜੀ ਰਾਜਿਆਂ ਨੇ ਉਸਨੂੰ ਛੇਤੀ ਹੀ ਜੰਗ ਵਿਖੇ ਆਉਣ ਵਾਸਤੇ ਪ੍ਰੇਰਿਆ ਸੀ ਘਰ ਦੀ ਵਿਰੋਧਤਾਈ ਤੇ ਦ੍ਵੈਖਤਾ ਦੇ ਕਾਰਣ ਜੇਕਰ ਗੁਰੂ ਗੋਬਿੰਦ ਸਿੰਘ ਜੀ ਆਪਣੀ ਜ਼ਿੰਦਗੀ ਵਿਖੇ ਨਾਂਕਾਮਯਾਬ ਰਹੇ ਸੋ ਤਾਂ ਕੁਛ ਅਸਚਰਜ ਦੀ ਬਾਤ ਹੀ ਨਹੀਂ ਹੈ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਤਾਂ ਸਰਬ ਪ੍ਰਕਾਰ ਕਰਕੇ ਫਤੇ ਵਿਖੇ ਹੀ ਬੀਤਿਆ ਹੈ ਆਪਣੇ ਕੰਮ ਥੀਂ ਨਿਰਾਸ ਨਹੀਂ ਮੋਯਾ ਓਹ ਆਪਣਾ ਪਵਿੱਤ੍ਰ ਨੇਮ ਨਿਭਾਹ ਗਿਆ ਬੜੀ ਮੇਹਨਤ ਨਾਲ ਜਿਸ ਖੇਤੀ ਨੂੰ ਪਕਾਯਾ ਚਾਹੁੰਦਾ ਸੀ ਉਸ ਨੂੰ ਹਰੀ ਭਰੀ ਕਰਕੇ ਛੱਡ ਗਿਆ ਉਸ ਖੇਤ ਨੂੰ ਫੁੱਲ ਲੱਗੇ ਫਲ

ਲੱਗੇ ਤੇ ਓਹੁ ਖੇਤ ਹੁਣਦੀ ਘੜੀ ਤੀਕ ਹੇਰਾ ਭਰਾ ਦਿਖਾਈ ਦੇ ਰਿਹਾ ਹੈ ਤੇ ਇਸ ਉਪਕਾਰ ਦੇ ਬਦਲੇ ਹਿੰਦੂਆਂ ਦੀਆਂ ਗਰਦਨਾਂ ਉਸਦੇ ਸਾਹਮਣੇ ਨੀਵੀਆਂ ਹੁੰਦੀਆਂ ਜਾ ਰਹੀਆਂ ਹਨ

## ਗੁਰੂ ਦਾ ਸੁਭਾਵ

ਜੇਕਰ ਅਸੀਂ ਗੁਰੂ ਜੀ ਦੇ ਸੁਭਾਵ ਪਰ ਕੁਛ ਵਿਚਾਰ ਕੇ ਨਾਂ ਲਿਖੀਏ ਤਾਂ ਭਾਵੇਂ ਅਸੀਂ ਐਨਾਂ ਕੁਛ ਲਿਖ ਭੀ ਚੁੱਕੇ ਹਾਂ ਪਰ ਫੇਰ ਅਧੂਰਾ ਹੀ ਰੈਂਹਦਾ ਸੀ ਪਿਛਲਿਆਂ ਪੰਨਿਆਂ ਪਰ ਜੇਹੜੇ ਸਮਾਚਾਰ ਵਰਣਨ ਹੋ ਚੁਕੇ ਹਨ ਤਿਨਾਂ ਦ੍ਵਾਰਾਂ ਜੇਹੜਾ ਸੁਭਾਵ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਤੀਤ ਹੋਸੱਕਿਆ ਹੈ ਕੇਵਲ ਓਹੀ ਲਿਖਣ ਲਈ ਉੱਦਮ ਕਰਾਂਗੇ ਭਾਵੇਂ ਪੈਹਲੇ ਇਸ ਕੰਮਦੇ ਉੱਦਮ ਨਹੀਂ ਭੀ ਕੀਤਾ ਪਰ ਪੰਜਾਬ ਦੇ ਸਾਰੇ ਹੀ ਲੋਕ ਗੁਰੂ ਜੀ ਦੇ ਸੁਭਾਵ ਥੀਂ ਅਨ ਜਾਨ ਨਹੀਂ ਮੇਰੀ ਪੈਹਲੀ ਕੋਸ਼ਸ਼ ਇਹੀ ਹੋਵੇਗੀ ਕਿ ਉਸਦੇ ਸੁਭਾਵ ਪਰ ਕੁਛ ਵਿਸਤਾਰ ਪੂਰਬਕ ਲਿਖਾਂ ਸੋ ਹੇ ਪਾਠਕਗਣੋਂ ਜੇਕਰ ਮੈਂ ਕਿਧਰੇ ਭੁਲ ਜਾਵਾਂ ਤਾਂ ਆਸ਼ਾ ਕਰਦਾ ਹਾਂ ਕਿ ਆਪ ਮੈਨੂੰ ਖਿਮਾ ਕਰੋਗੇ ਭਾਵੇਂ ਕਿਸੇ ਕਿਸੇ ਥਾਂ ਪਰ ਇਕ ਇਕ ਗਲ ਦਾ ਦੁਬਾਰਾ ਜ਼ਿਕਰ ਆਯਾ ਹੈ ਪ੍ਰੰਤੂ ਮੇਰੇ ਵੱਸਦੀ ਗਲ ਨਹੀਂ ਕਿਉਂ ਜੋ ਪਹਿਲੇ ਕਿਸੇ ਨੇ ਐਸਾ ਨਹੀਂ ਕੀਤਾ ਪਹਿਲਾ ਮੌਕਾ ਹੈ ਕਿ ਮੈਂ ਇਹ ਕਰਨ ਲੱਗਾ ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੱਚੇ ਤਿਆਗੀ

ਸਨਤੇਨਿਸ਼ਕਾਮਦੇਸ਼ਭਗਤਸੀਕ੍ਰਿਸ਼ਨਜੀਨੇਤੇਭੀਖ਼ਮਨੇਮਹਾਂ
ਭਾਰਤ ਵਿਖੇ ਉਪਦੇਸ਼ ਕੀਤਾ ਹੈ ਕਿ ਸਭਨਾਂ ਨਾਲੋਂ ਵਿਸ਼ੇਸ਼
ਤਿਆਗੀ ਓਹੁ ਹੁੰਦਾ ਹੈ ਜੇਹੜਾ ਦੂਸਰਿਆਂ ਦੀ ਭਲਿਆਈ
ਵਾਸਤੇ ਜੁੱਧ ਵਿਖੇ ਪ੍ਰਾਂਨ ਤਿਆਗੇ ਸੋ ਗੁਰੂ ਗੋਬਿੰਦ ਸਿੰਘ ਜੀ
ਨੇ ਕੇਵਲ ਦੂਸਰਿਆਂ ਵਾਸਤੇ ਹੀ. ਨਾਂ ਕੇਵਲ ਆਪਣੇ ਹੀ
ਪ੍ਰਾਣ ਤਿਆਗੇ ਸਗੋਂ ਜੋ ਕੁਛ ਉਸ ਪਾਸ ਆਪਣਾ ਸੀ ਓਹੁ
ਸਾਰਾ ਹੀ ਦੇਸ਼ ਭਗਤੀ ਵਿਖੇ ਲਾਯਾ ਜੋ ਰੁਪੱਯਾ ਪੈਸਾ ਸਿੱਖਾਂ
ਪਾਸੋਂ ਆਯਾ ਸੋ ਸਭ ਕੌਮ ਦੇ ਅਰਪਣ ਕੀਤਾ ਆਪਣੀ
ਪਿਆਰੀ ਸੰਤਾਨ ਸਾਰੀ ਹੀ ਧਰਮ ਪਰ ਬਲਿਹਾਰ ਕੀਤੀ
ਆਪਣੇ ਪੰਜ ਪਿਆਰੇ ਮੁਕਤੇ ਧਰਮ ਪਰ ਕੁਰਬਾਂਨ ਕੀਤੇ
ਆਪਣੇ ਮਿਤ੍ਰ ਪਿਆਰੇ ਕੌਮ ਲਈ ਅਰਪਨ ਕੀਤੇ ਅਪਨੀ
ਭੁਜਾਂ ਦੇ ਬਲ ਨੂੰ ਤੇ ਤਾਕਤ ਨੂੰ ਇਸੇ ਕੰਮ ਵਿਖੇ ਖ਼ਰਚ ਕੀਤਾ
ਆਪਣੀ ਦਿਮਾਗ਼ੀ ਤਾਕਤ ਨੂੰ ਕੌਮਦੇ ਕੰਮ ਵਿਖੇ ਲਾਯਾ
ਆਪਣੇ ਸੁਖ ਨੂੰ ਕੌਮ ਦੇ ਸਿਰ ਥੀਂ ਵਾਰਿਆ ਆਪਣੇ ਸ਼ਰੀਰ
ਤੇ ਲਹੂ ਨੂੰ ਕੌਮ ਦੀ ਖ਼ਾਤਰ ਨਿਛਾਵਰ ਕੀਤਾ ਕੇਹੜੀ ਚੀਜ਼ ਸੀ
ਜੋ ਉਨ੍ਹਾਂਨੇ ਕੌਮ ਦੀ ਖ਼ਾਤਰ ਭੇਟਾ ਨਹੀਂ ਸੀ ਕੀਤੀ ਕੇਹੜੀ
ਚੀਜ਼ ਸੀ ਜੇਹੜੀ ਉਨ੍ਹਾਂਨੇ ਕੌਮ ਪਾਸੋਂ ਲੁਕਾ ਰਖੀ ਸੀ ਇਸੇ
ਲਈ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਹੋਰ ਕੇਹੜਾ ਵਡਾ
ਤਿਆਗੀ ਭਾਰਤ ਵਰਸ਼ ਵਿਖੇ ਸੀ ਤਿਆਗੀ ਉਸਨੂੰ ਆਖਦੇ
ਹਨ ਜੇਹੜਾ ਜੋ ਕੁਛ ਪਾਸ ਹੋਵੇ ਸੋ ਤਿਆਗ ਦੇਵੇ ਪਾਸ ਕੁਛ

ਨਾਂ ਰਖੇ ਬੁਧਦਾਤਿ ਆਗਸੀ ਭੀਖਮ ਦਾ ਤਿਆਗ ਸੀ ਬੁ ਦਾ ਤਿਆਗ ਤਾਂ ਸੰਸਾਰ ਦੇ ਦੁਖਾਂ ਦੇ ਡਰ ਕਰਕੇ ਸੀ ਭੀਖਮ ਦਾ ਤਿਆਗ ਪਰ ਸੁਆਰਥ ਹਿਤ ਸੀ ਪਰ ਆਪਣੇ ਪਿਤਾ ਨੂੰ ਆਨੰਦ ਕਰਨ ਵਾਸਤੇ ਸੀ ਪਰ ਇਨ੍ਹਾਂ ਸਭਨਾਂ ਨਾਲੋਂ ਗੁਰੂ ਗੋਬਿੰਦ ਸਿੰਘ ਜੀ ਦਾ ਤਿਆਗ ਮਹਾਂ ਤਿਆਗ ਧਰਮ ਦੀ ਖ਼ਾਤਰ ਸੀ ਤੇ ਇਹੁ ਪੈਹਲਾ ਤਿਆਗ ਸੀ ਜਿਸਨੂੰ ਤਿਆਗ ਆਖ ਸਕਦੇ ਹਾਂ ਉਸਨੂੰ ਤਾਂ ਤਿਆਗ ਨਹੀਂ ਆਖਦੇ ਕਿ ਜਦ ਪਾਸ ਹੋਵੇ ਨਾਂ ਸੁਸਤੀ ਕਰਕੇ ਕੁਛ ਕੰਮ ਨਾਂ ਕਰ ਸਕਨ ਤੇ ਤਿਆਗੀ ਬਣ ਬੈਠਣ ਤਿਆਗੀ ਅਸਲ਼ ਵਿਖੇ ਓਹੀ ਹੈ ਜਿਸਦੇ ਪਾਸ ਕੁਛ ਹੋਵੇ ਤੇ ਓਹੁ ਸਭ ਕੁਛ ਤਿਆਗ ਦੇਵੇ ਲੰਗੋਟੇ ਵਿਖੇ ਹੋਲੀ ਖੇਲਨ ਵਾਲੇ ਦਾ ਤਿਆਗ ਤਿਆਗ ਨਹੀਂ ਸਦਾਉਂਦਾ ਗੁਰੂ ਗੋਬਿੰਦ ਸਿੰਘ ਜੀ ਨੇ ਐਡਾ ਵਡਾ ਤਿਆਗ ਨਹੀਂ ਮਹਾਂ ਤਿਆਗ ਸੀ ਜੋ ਬਿਨਾਂ ਕਿਸੇ ਲੋਭ ਤੇ ਲਾਲਚ ਦੇ ਤੇ ਕਿਸੇ ਨਿਜ ਪ੍ਰਯੋਜਨ ਅਰਥ ਨਹੀਂ ਨਿਸ਼ਕਾਮ ਤਿਆਗ ਕੀਤਾ ਕੋਈ ਭੀ ਕੰਮ ਉਨ੍ਹਾਂ ਦਾ ਇਸ ਤਿਆਗ ਕਰਕੇ ਨਹੀਂ ਸੀ ਸੌਰਦਾ ਪਰ ਕੌਮ ਦੀ ਭਲਿਆਈ ਵਾਸਤੇ ਉਨ੍ਹਾਂ ਨੇ ਤਿਆਗ ਕੀਤਾ ਸਭ ਕੁਰ ਾਨੀ-ਆਂ ਹਿੰਦੂ ਜ਼ਾਤ ਦੀ ਭਲਿਆਈ ਵਾਸਤੇ ਕੀਤੀਆਂ ਤੇ ਉਧਾਰ ਕੀਤਾ ਜੇ ਗੁਰੂ ਗੋਬਿੰਦ ਸਿੰਘ ਜੀ ਚਾਹੁੰਦੇ ਤਾਂ ਗੁਰਤਾ ਦੀ ਗੱਦੀ ਵਿਖੇ ਹੀ ਸਭ ਪ੍ਰਕਾਰ ਦੇ ਸੁਖ ਭੋਗਦੇ ਅਤੇ ਮਾਯਾ ਦੌਲਤ ਕਰਕੇ ਮਾਲਾਮਾਲ ਅਤੇ ਖ਼ੁਸ਼ਹਾਲ ਰੈਹਂਦੇ ਪ੍ਰੰਤੂ ਉਨ੍ਹਾਂ ਨੇ ਕਿਸੇ

ਭੀ ਚੀਜ਼ ਦੀ ਪਰਵਾਹੁ ਨਾਂ ਕੀਤੀ ਨਾਂ ਧਨ ਨਾਂ ਦੌਲਤ ਨਾਂ ਸੁਖ ਨਾਂ ਵਡਿਆਈ ਦੀ ਹੀ ਪ੍ਵਾਹੁ ਰੱਖੀ ਗਲ ਕਾਹਦੀ ਕਿ ਜੇਹੜੀ ਵਿਚਾਰ ਉਨ੍ਹਾਂ ਦੇ ਹਿਰਦੇ ਵਿਖੇ ਹਿੰਦੂ ਧਰਮ ਦੀ ਰਖਜਾਂ ਦੀ ਵ੍ਰਰੀ ਸੀ ਉਸ ਜਗਾ ਵਿਖੇ ਹੋਰ ਕੋਈ ਭੀ ਚੀਜ਼ ਨਹੀਂ ਸੀ ਠੈਹਰ ਸਕਦੀ ਨਾਹੀਂ ਕਦੇ ਉਪਮਾਂ ਵਡਿਆਈ ਦੀ ਇੱਛਾ ਕੀਤੀ ਨਾਹੀਂ ਕਿਸੇ ਪਾਸੋਂ, ਉਪਕਾਰਾਂ ਦਾ ਵੱਟਾ ਮੰਗਿਆ ਉਹ ਨਿਸ਼ਕਾਮੀ ਦੇਸ਼ ਭਗਤ ਸੀ ਨਾਂਹੀਂ ਕਿਸੇ ਪਾਸੋਂ ਸ਼ਾਬਾਸੇ ਦੀ ਇੱਛਾ ਸੀ ਤੇ ਨਾਂਹੀਂ ਕਿਸੇ ਪਾਸੋਂ ਕਦਰਦਾਨੀ ਦਾ ਨੋਟਸ ਲੈਣਾ ਚਾਹੁੰਦੇ ਸੀ ਉਨ੍ਹਾਂ ਦਾ ਤਿਆਗ ਸੱਚੇ ਵਿਮਾਗ਼ ਦੀ ਉਪਮਾ ਵਿਖੇ ਮਿਲਦਾ ਹੈ॥

ਇੱਕ ਹੀ ਪੁਰਖ ਵਿਖੇ ਸਭ ਸਿਫ਼ਤਾਂ ਹੋਣੀਆਂ ਕਠਿਨ ਹੈਨ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਸਭਨੀਂ ਪਾਸੀਂ ਭਰਪੂਰ ਸੀ ਕਵੀ ਓਹ ਸੀ ਪੰਥ ਦਾ ਆਗੂ ਉਹ ਸੀ, ਸੈਨਾ ਦਾਂ ਪਤੀ ਓਹ ਸੀ ਧਰਮ ਸੁਧਾਰਕ ਓਹ ਸੀ ਵਿਚਾਰਵਾਨ ਓਹੁ ਸੀ ਕਵੀ ਤਾਂ ਅਜੇਹੇ ਜ਼ੋਰ ਦਾ ਸੀ ਕਿ ਉਸ ਦੀ ਕਵਿਤਾ ਵਿਖੇ ਬੜੇ ਜ਼ੋਰ ਵਾਲੀ ਬਾਣੀ ਤੇ ਅਤਿਯੰਤ ਕਰਕੇ ਬੜੀ ਉੱਤਮ ਹੁੰਦੀ ਸੀ ਅਵਲ ਦਰਜ਼ੇ ਦਾ ਧਰਮ ਸਧਾਰਕ ਤੇ ਪੰਥ ਦਾ ਕਰਤਾ ਸੀ ਰਣਭੂਮ ਵਿਖੇ ਨਿਡਰ ਫ਼ੌਜੀ ਸਰਦਾਰ ਲੰਮੀ ਦ੍ਰਿਸ਼ਟੀ ਵਾਲਾ ਸੱਚਾ ਵਿਚਾਰਵਾਨ ਧਰਮ ਦਾ ਸੱਚਾ ਪਿਆਰਾ ਸੱਚਾ ਦੇਸ ਦਾ ਪਿਆਰਾ ਤੇ ਅਨਥੱਕ ਅਦੁੱਤੀ ਦੇਸ਼ ਪਰ ਕੁਰਬਾਨ ਹੋਣ ਵਾਲਾ ਕ੍ਰਿਸ਼ਨ, ਰਾਮਚੰਦ੍ਰ, ਅਤੇ ਸ਼ੰਕਰ ਭਾਵੇਂ ਸਭ ਆਪੋ

ਆਪਣੀ ਜਗਾਂ ਪਰ ਵਡੇ ਪੁਰਖ ਮਹਾਤਮਾ ਹੋਏ ਹਨ ਤੇ ਉਨ੍ਹਾਂ ਨੇ ਵਡੇ ਵਡੇ ਕੰਮ ਭੀ ਬੜੇ ਭਲੇ ਕੀਤੇ ਹਨ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਦਾ ਪੈਰ ਉਨ੍ਹਾਂ ਨਾਲੋਂ ਭੀ ਕੁਛ ਅੱਗੇ ਹੈ

ਕ੍ਰਿਸ਼ਨ ਜਾਦਵਾਂ ਰਾਜਿਆਂ ਦੀ ਕਾਇਰਤਾ ਨੂੰ ਰਣਭੂਮੀ ਵਿੱਚੋਂ ਕੱਢਦਾ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਪੁਰਖਾਂ ਨੂੰ ਉਠਾਉਂਦਾ ਹੈ ਜੇਹੜੇ ਮਿੱਟੀ ਵਿਖੇ ਮਿਲ ਗਏ ਹੋਏ ਸੇ ਜਿਨ੍ਹਾਂ ਦੇ ਸੁਪਨੇ ਵਿਖੇ ਭੀ ਇਹੁ ਬਾਤ ਨਹੀਂ ਸੀ ਆਈ ਕਿ ਜੰਗ ਵਿਖੇ ਚੱਲਕੇ ਬਹਾਦੁਰੀ ਦੇ ਜੌਹਰ ਦਿਖਾਵੀਏ ਜੋ ਅਰਜਨ ਦੇ ਸਭ ਕੰਮ ਭੁਲ ਜਾਂਣ ਰਾਮਚੰਦ੍ਰ ਰਾਜਾ ਸੀ ਰਾਜਾ ਰਾਜੇ ਨਾਲ ਲੜਿਆ ਪਰ ਗੁਰੂ ਗੋਬਿੰਦ ਸਿੰਘ ਜੀ ਬਿਨਾਂ ਸਰੋਸਮਾਨ ਦੇ ਰਾਜਧਾਨੀ ਹਿੰਦੁਸਤਾਨ ਦੇ ਵਿਰੁਧ ਤਿਆਰੀਆਂ ਕਰਦੇ ਸੀ

ਓਹੁ ਬੜੇ ਦ੍ਰਿੜ ਸੁਭਾਵ ਵਾਲੇ ਸੀ ਅਪਣੇ ਪਿਤਾ ਦੇ ਮਰਨ ਪਰ ਜੇਹੜਾ ਉਦੇਸ਼ ਪੱਕਾ ਠੈਹਰਾਯਾ ਸੀ ਉਸਨੂੰ ਮਰਣ ਪ੍ਰਯੰਤ ਨਾਂ ਛੱਡਿਆ ਕੋਈ ਸਮਾਂ ਭੀ ਉਸਦੀ ਜ਼ਿੰਦਗੀ ਦਾ ਅਜੇਹਾ ਨਹੀਂ ਪ੍ਰਤੀਤ ਹੋਯਾ ਤੇ ਨਾਹੀਂ ਕੋਈ ਦਿਨ ਮਹੀਨਾ, ਸਾਲ ਭੀ ਅਜੇਹਾ ਉਸਦੀ ਉਮਰ ਦਾ ਲੱਭਦਾ ਹੀ ਹੈ ਕਿ ਜਿਸ ਵਿਖੇ ਉਨ੍ਹਾਂ ਨੇ ਆਪਣੇ ਉਦੇਸ਼ ਨੂੰ ਵਿਸਾਰਿਆ ਹੋਵੇ ਬਰਾਬਰ ਆਪਣੇ ਕੰਮ ਵਿੱਚ ਲੱਗਾ ਹੀ ਰਿਹਾ ਜੇਹੜੀ ਧੁਨ ਬਨਾਈ ਨਿਤ ਤਿਸ ਵਿਖੇ ਸਦੀਵ ਤੇ ਅੱਥਕ ਤਰਾਂ ਨਾਲ ਲਗਾ

ਰਿਹਾ ਕਦੇ ਭੀ ਕਿਸੇ ਹੋਰ ਸ਼ਹਾਲਤ ਵਿਖੇ ਭੀ ਉਸ ਧੁਨ ਨੂੰ ਆਪਣੀਆਂ ਅੱਖਾਂ ਥੀਂ ਲਾਂਭੇ ਨਹੀਂ ਸੀ ਕੀਤਾ ਕੋਈ ਖੇਦ ਕੋਈ ਕਠਿਨਤਾਈ ਉਸਦੀ ਬੁੱਧੀ ਨੂੰ ਵਿਚਲਾਉਣ ਵਾਲੀ ਨਹੀਂ ਹੋਈ ਇਸ ਥੀਂ ਪ੍ਰਤੀਤ ਹੋਸਕਦਾ ਹੈ ਕਿ ਇਕ ਫ਼ਕੀਰ ਗੋਸ਼ਾਨਸ਼ੀਨ ਵੇਰ ਉਸ ਪਾਸ ਕਿਸੇ ਭਾਂਤ ਦਾ ਸ਼ਸਤ੍ਰ ਬਸਤ੍ਰ ਜੰਗ ਜੁੱਧ ਦੇ ਵਾਸਤੇ ਤਿਆਰ ਨਹੀਂ ਸੀ ਆਮਦਨੀ ਦਾ ਕੋਈ ਵਸੀਲਾ ਨਹੀਂ ਸੀ ਪ੍ਰੰਤੂ ਕਿਸੇ ਕਮੀਨੀ ਵਿਚਾਰ ਨੇ ਉਸ ਪਰ ਕਦੇ ਭੀ ਆਪਣਾਂ ਬਲ ਨਹੀਂ ਪਾਯਾ ਪੁਤ੍ਰਾਂ ਦੇ ਕਤਲ ਹੋਣ ਵਰਗੀ ਕਠੋਰਤਾਈ ਬਿਪਤਾ ਨੇ ਭੀ ਉਸਦੇ ਉਦੇਸ਼ ਨੂੰ ਕੁਛ ਘਾਟਾ ਨਾਂ ਪਹੁੰਚਾਯਾ ਦੇਸ਼ ਤੇ ਪਿਆਰਿਆਂ ਪਾਸੋਂ ਵਿਛੜਨੇ ਦੇ ਦੁਖ ਨੇ ਭੀ ਉਸਦੀ ਹਿੰਮਤ ਨੂੰ ਘਾਟਾ ਨਹੀਂ ਪੈਣ ਦਿੱਤਾ ਗਲ ਕੀਹ ਸੀ ਕਿ ਸਾਰੀ ਉਮਰ ਅੰਤ ਸਮੇ ਤੀਕ ਓਸੇ ਧੁਨ ਵਿਖੇ ਹੀ ਲਗੀ ਰਹੀ॥

ਅਤਜੰਤ ਪਦ ਦਾ ਓਹੁ ਸਾਬਤ ਕਦਮੀ ਸੀ ਭਾਵੇਂ ਓਹੁ ਸਭ ਕੁਛ ਗਵਾ ਬੈਠਾ ਸੀ ਦੇਸੋਂ ਬਿਦੇਸ ਹੋ ਗਿਆ ਪਾਸ ਕੋਈ ਸਾਮਾਨ ਨਾਂ ਰਿਹਾ ਪ੍ਰੰਤੂ ਜਦੋਂ ਰੰਚਕ ਮਾਤ੍ਰ ਸੁਖ ਲੈਣ ਦਾ ਸਮਾਂ ਮਿਲਿਆ ਫੇਰ ਉਸਨੇ ਆਪਣੇ ਕੰਮ ਨੂੰ ਆਰੰਭ ਕਰ ਦਿੱਤਾ ਨਿਰਾਸਤਾ ਦੇ ਹੋਣ ਵੇਲੇ ਸਗੋਂ ਉਸਦੇ ਚਿਹਰੇ ਪਰ ਰੰਗ ਚੜ੍ਹ ਜਾਂਦਾ ਸੀ ਚਮਕੌਰ ਦੇ ਜੁੱਧ ਥੀਂ ਰਾਜਪੂਤਾਨੇ ਵਲ ਇਸ ਵਾਸਤੇ ਗਿਆ ਸੀ ਕਿ ਓਥੋਂ ਦੇ ਰਾਜਪੂਤਾਂ ਨੂੰ ਆਪਣੇ ਨਾਲ ਮਿਲਾਵੇ ਪ੍ਰੰਤੂ

ਰਾਜਪੂਤ ਉਸਦੇ ਸਾਥੀ ਨਾਂ ਬਣੇ ਫੇਰ ਉਨ੍ਹਾਂਨੇ ਮਰਹੱਟਿਆਂ ਦੀ ਪ੍ਰੀਖਿਆ ਲੈਣ ਵਾਸਤੇ ਦਖਣ ਵਲ ਮੁਖੜਾ ਮੋੜਿਆ ਪ੍ਰੰਤੂ ਓਥੋਂ ਮੌਤਨੇ ਸਾਮਨਾਂ ਕੀਤਾ ਗੁਰੂ ਗੋਬਿੰਦ ਸਿੰਘ ਜੀ ਨੇ ਅੰਤ ਦੇ ਸ੍ਵਾਸਾਂ ਤਕ ਆਪਣੇ ਉਦੇਸ਼ ਨੂੰ ਸਨਮੁਖ ਰਖਿਆ ਤੇ ਰੰਚਕ ਮਾਤ੍ਰ ਭੀ ਓਸ ਪਾਸੋਂ ਇਧਰ ਓਧਰ ਨਾ ਹੋਏ ਜੇਕਰ ਆਦਮੀ ਕੋਈ ਕੰਮ ਕਰੇ ਤਾਂ ਓਹੁ ਪੂਰਣ ਹੋ ਜਾਵੇ ਫੇਰ ਉਸ ਪਰ ਤਿਆਰ ਬਰ ਤਿਆਰ ਹੋਣਾ ਕੁਛ ਹੋਰ ਬਾਤ ਹੈ ਪ੍ਰੰਤੂ ਨਿਰਾਸ ਤਾ ਪਰ ਭੀ ਨਿਰਾਸ ਨਾਂ ਹੋਣਾ ਸਗੋਂ ਆਪਣਾਂ ਕੰਮ ਕਰੀ ਜਾਣਾਂ ਇਹੁ ਬੜੀ ਕਠਿਨ ਬਾਤ ਹੈ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਮਹਾਂ ਬਲੀ ਸੀ ਇਸ ਵਾਸਤੇ ਉਨ੍ਹਾਂਨੇ ਨਿਸਚਲਤਾ ਥੀਂ ਕਦੇ ਇਕ ਪੈਰ ਭੀ ਪਿੱਛੇ ਨਹੀਂ ਸੀ ਹਟਾਯਾ ਬੜਾ ਦਲੇਰ ਸੂਰਮਾਂ ਬੀਰ ਸੀ ਬੇਕਾਇਦਾ ਫ਼ੌਜ ਨਾਲ ਜਿਸ ਪਾਸ ਨਾਂ ਸਰੋ ਸਾਮਾਂਨ ਹੀ ਸੀ ਤੇ ਨਾਂਹੀ ਖਾਂਣ ਪੀਣ ਵਾਸਤੇ ਚੰਗਾ ਨਿਰਬਾ ਹੁਸੀ ਲਸ਼ਕਰ ਦਾ ਉਸੇ ਨਾਲ ਹੀ ਮੁਕਾਬਲਾ ਕਰਦਾ ਰਿਹਾ ਫੇਰ ਵਧੀ ਕੀ ਇਹੁ ਸੀ ਕਿ ਹਰ ਸਮੇ ਫ਼ੌਜ ਦਾ ਮੋਹਰੀ ਹੁੰਦੇ ਸੀ ਸੰਸਾਰ ਵਿਖੇ ਇਕ ਹੀ ਦ੍ਰਿਸ਼ਟਾਂਤ ਦ੍ਵਾਰਾ ਉਨ੍ਹਾਂਨੇ ਪ੍ਰਤੀਤ ਕਰਵਾ ਦਿੱਤਾ ਕਿ ਓਹੁ ਹਨੇਰਦਾ ਦਲੇਰ ਤੇ ਸੂਰਮਾ ਸੀ ਓਹੁ ਦ੍ਰਿਸ਼ਟਾਂਤ ਇਹੁ ਸੀ ਕਿ ਚਾਲੀ ਆਦਮੀਆਂ ਨੂੰ ਨਾਲ ਲੈਕੇ ਬਾਦਸ਼ਾਹੀ ਲਸ਼ਕਰ ਦਾ ਮੁਕਾਬਲਾ ਚਮਕੌਰ ਦੇ ਜੁਧ ਵਿਖੇ ਕੀਤਾ ਓਹੁ ਰਣਦਾ ਬੀਰ ਭੱਦ੍ਰ ਸੀ ਤੇ ਜੰਗ ਵਿਖੇ ਜਿਵੇਂ ਇਕ

ਬੜਾ ਭਾਰਾ ਬੁਧਵਾਨ ਤੇ ਪੁਰਾਣਾਂ ਜਰਨੈਲ ਹੁੰਦਾ ਹੈ ਕੰਮ ਲੈ ਰਿਹਾ ਸੀ ਤੇ ਬੰਦੋਬਸਤ ਕਰਦਾ ਸੀ ਤੇ ਇਹੀ ਕਾਰਣ ਸੀ ਕਿ ਓਹੁ ਥੋੜੀ ਜੇਹੀ ਫੌਜ ਨਾਲ ਹੀ ਕਈ ਵੇਰੀ ਫੌਜਾਂ ਸ਼ਾਹੀਨੂੰ ਹਾਰ ਦੇ ਚੁਕਾ ਸੀ ਓਹੁ ਅਨਡਰ ਕਿਸੇ ਭੈ ਕਰਕੇ ਡਰਾਇਮਾਨ ਨਹੀਂ ਹੁੰਦਾ ਸੀ ਆਪ ਤਲਵਾਰ ਲਈ ਹੋਈ ਸਭਨੀ ਪਾਸੀਂ ਬਿਜਲੀ ਦੀ ਵਾਂਗੂ ਜਾ ਪੈਂਦਾ ਸੀ ਬੜਾ ਚੁਸਤ ਤੇ ਚਾਲਾਕ ਸੀ ਜਿੱਥੇ ਕਿਧਰੇ ਓਸਦੀ ਲੋੜ ਪੈਂਦੀ ਓਥੇ ਹੀ ਚੱਟ ਹਾਜ਼ਰ ਹੁੰਦਾ ਬੜਾ ਖੇਦ ਸਹਾਰਨ ਵਾਲਾ, ਦੁਖ ਕਸ਼ਟਾਂ ਦੀ ਪਰਵਾਹੁ ਨਹੀਂ ਸੀ ਕਰਦਾ ਆਪਣੀ ਆਣ ਦਾ ਪੱਕਾ ਅਰ ਆਪਣੇ ਆਪਨੂੰ ਕਾਇਮ ਰਖਣ ਵਾਲਾ ਸੀ ਭਾਵੇਂ ਕਈ ਵੇਰੀ ਦਿਲ ਟੁੱਟ ਗਿਆ ਆਪਣੀਆਂ ਅੱਖਾਂ ਦੇ ਸਾਹਮਣੇ ਚਾਰੇ ਪੁਤ੍ਰ ਦੇਸ਼ ਅਗਨ ਕੁੰਡ ਵਿਖੇ ਆਹੂਤੀ ਪਾ ਚੁਕਾ ਸੀ ਘਰ ਬਾਰੋਂ ਦੂਰ ਦੇਸ਼ ਤੇ ਪਿਆਰਿਆਂ ਪਾਸੋਂ ਵਖਰਾ ਪ੍ਰੰਤੂ ਉਸਨੇ ਕਦੇ ਭੀ ਆਪਣੇ ਕਿਸੇ ਕੰਮ ਪਰ ਕੌਮ ਨੂੰ ਨਿਰਾਸ ਤੇ ਭਰੋਸਾ ਹੀਨ ਨਹੀਂ ਕੀਤਾ ਆਪਣੇ ਪ੍ਰਣ ਨੂੰ ਚੰਗੀ ਤਰਾਂ ਨਿਭਾਹਿਆ ਔਰੰਗਜ਼ੇਬ ਨੇ ਦੋ ਵਾਰੀ ਸਦ ਭੇਜਿਆ ਪਰ ਓਹੁ ਨਹੀਂ ਗਿਆ ਦੇਖੋ ਭਾਵੇਂ ਓਹੁ ਬਾਜ਼ ਬਿਨਾਂ ਪਰਾਂ ਥੋਂ ਭੀ ਸੀ ਪਰ ਨਹੀਂ ਗਿਆ ਭਾਵੇਂ ਸ਼ੇਰ ਥੱਕਾ ਟੁਟਾ ਹੋਯਾ ਸੀ ਪਰ ਸਮੇਂਦੇ ਬਾਦਸ਼ਾਹੁ ਦੀ ਪਰ ਵਾਹੁ ਨਹੀਂ ਕੀਤੀ ਆਪਣੀ ਵਿਚਾਰ ਨੂੰ ਪ੍ਰਗਟ ਕਰਨ ਵਿਖੇ ਬੜਾ ਦਲੇਰ ਸੀ ਸਭਨਾਂ ਨੂੰ ਸਭ ਪ੍ਰਕਾਰ ਦੀ ਬਾਤ

ਬਿਨਾਂ ਕਿਸੇ ਲਿਹਾਜ਼ ਦੇ ਖੁਲ੍ਹਮ ਖੁਲ੍ਹੀ ਆਖ ਦੇਂਦਾ ਸੀ ਔਰੰਗਜ਼ੇਬ ਨੂੰ ਉਸਦੇ ਉਤ੍ਰ ਵਿਖੇ ਨਿਡਰ ਸ਼ਬਦਾਂ ਨੂੰ ਉਚਾਰਿਆ ਕਿ ਤੂੰ ਬੜਾ ਪਾਪੀ ਦ੍ਰੋਹੀ ਹੈਂ ਲੇਖੇ ਵਾਲੇ ਦਿਨ ਅਰਥਾਤ ਅੰਤ ਸਮੇ ਵਿਖੇ ਤੈਨੂੰ ਇਨ੍ਹਾਂ ਪਾਪਾਂ ਦਾ ਉਤ੍ਰ ਦੇਣਾਂ ਪਵੇਗਾ ਤੇ ਪ੍ਰਤੀਤ ਹੋਵੇਗਾ ਕਿ ਬਾਦਸ਼ਾਹ ਉਥੇ ਆਪਣੀ ਸਫ਼ਾਈ ਕਿਸ ਤਰਾਂ ਨਾਲ ਕਰ ਸਕਦਾ ਹੈ ਅਤੇ ਬੜੇ ਜ਼ੋਰ ਵਾਲੇ ਪਦਾਂ ਵਿਖੇ ਲਿਖਿਆ ਕਿ ਹੇ ਔਰੰਗਜ਼ੇਬ ਤੇਰੇ ਪਾਸੋਂ ਖ਼ਾਲਸਾ ਬਦਲਾ ਲਏ ਬਿਨਾਂ ਨਹੀਂ ਪਿੱਛੇ ਹਟੇਗਾ ਸਗੋਂ ਤੇਰੇ ਪਾਸੋਂ ਬਦਲਾ ਲੈ ਕਰਕੇ ਹੀ ਖ਼ਾਲਸਾ ਅਰਾਮ ਕਰੇਗਾ (ਇਹ ਗੱਲਾਂ ਜੇਕਰ ਦੇਖਣੀਆਂ ਹੋਣ ਤਾਂ ਜ਼ਫ਼ਰ ਨਾਮਾ ਜੋ ਫ਼ਾਰਸੀ ਜ਼ੁਬਾਨ ਵਿਖੇ ਹੈ ਟੀਕਾ ਭੀ ਕੀਤਾ ਹੋਯਾ ਹੈ ਮੰਗਾਕੇ ਪੜ੍ਹੋਗੇ ਤਾਂ ਆਪੇ ਪ੍ਰਤੀਤ ਹੋ ਜਾਵੇਗਾ) ਓਹੁ ਆਪਣੇ ਕੰਮ ਵਿਖੇ ਕਦੇ ਛੇਤੀ ਨਹੀਂ ਸੀ ਕਰਦਾ ਤੇ ਸਭਨਾਂ ਪਾਸਿਆਂ ਵੱਲੋਂ ਭਲੀ ਪਰਕਾਰ ਸੋਚ ਵਿਚਾਰ ਲੈਂਦਾ ਸੀ ਇਹੁ ਉਸਦੀ ਬਡੀ ਡੂੰਘੀ ਵਿਚਾਰ ਦਾ ਫਲ ਹੀ ਸੀ ਜੋ ਉਸਨੇ ਖ਼ਾਲਸਾ ਧਰਮ ਦੀ ਨੀਉਂ ਰੱਖੀ ਜੇਹੜਾ ਤਲਵਾਰਾਂ ਦੀ ਸ਼ਕਤੀ ਵਿਖੇ ਤੋਪਾਂ ਦੇ ਸਨਮੁਖ ਸਭ ਨੀ ਪਾਸੀਂ ਕਠੋਰ ਜ਼ਾਲਮਾਂ ਤੁਰਕਾਂ ਦੇ ਦਲ ਵਿਖੇ ਵਧਦਾ ਹੀ ਗਿਆ ਤੇ ਜੇਹੜਾ ਸਿੱਖ ਉਸਦਾ ਬਣਿਆ ਉਸ ਵਿਖੇ ਅਜੇਹੀ ਮਰਦਾਨਗੀ ਭਰ ਦਿਤੀ ਤੇ ਅਜੇਹਾ ਸੁਭਾਵ ਉਤਪਤ ਕਰ ਦਿੱਤਾ ਕਿ ਓਹੁ ਸਿਖ ਮੌਤ ਨੂੰ ਇਕ ਖੇਡ ਸਮਝਦਾ ਸੀ ਜਾਨ

ਨੂੰ ਹਥੇਲੀ ਪਰ ਰਖਕੇ ਮਰਨ ਮਾਰਨ ਨੂੰ ਤਿਆਰ ਹੋ ਜਾਂਦਾ ਜਿਥੇ ਗੁਰੂ ਗੋਬਿੰਦ ਸਿੰਘ ਜੀ ਦਾ ਮੁੜ੍ਹਕਾ ਡਿਗਦਾ ਸੀ ਓਥੇ ਓਹੁ ਲਹੂ ਡੋਲਨ ਨੂੰ ਤਿਆਰ ਹੁੰਦੇ ਸੇ ਹਿੰਮਤ ਤੇ ਹੌਸਲੇ ਦੀ ਅਜੇਹੀ ਫੂਕ ਮਾਰੀ ਜੋ ਇਕ ਇਕ ਸਿੱਖ ਨੂੰ ਵੀਹਾਂ ਦੇ ਸਾਹਮਨੇ ਕਰਨ ਜੋਗਾ ਕਰਦੇਂਦਾ ਸੀ ਅਜੇਹੇ ਦੇਸ਼ ਦੀ ਖਾਤ੍ਰ ਕੁਰਬਾਨ ਹੋਣ ਵਾਲੇ ਸਿੱਖ ਉਤਪਤ ਕੀਤੇ ਜੋ ਨਾਂਹੀ ਤਾਂ ਓਹੁ ਜਾਂਨ ਦੀ ਪਰਵਾਹੁ ਕਰਦੇ ਨਾਂਹੀ ਪਿਆਰਿਆਂ ਮਿਤ੍ਰਾਂ ਦਾ ਪ੍ਰੇਮ ਉਨ੍ਹਾਂ ਨੂੰ ਰੋਕ ਸਕਦਾ ਸੀ ਨਾਂਹੀ ਕੋਈ ਸੰਸਾਰੀ ਉਦੇਸ਼ ਉਨ੍ਹਾ ਦੇ ਚਿਤ ਵਿਖੇ ਵਿਘਨ ਪਾ ਸਕਦਾ ਸੀ ਅਜੇਹੇ ਫੌਲਾਦੀ ਸੁਭਾਵ ਵਾਲੇ ਆਦਮੀ ਬਣਾਏ ਜੋ ਕਿਸੇ ਦੁਖ ਖੇਦ ਤੇ ਕਸ਼ਟ ਨੂੰ ਕੁਛ ਭੀ ਨਹੀਂ ਜਾਨਦੇ ਸੇ ਤੇ ਉਨ੍ਹਾਂ ਦੇ ਹਿਰਦੇ ਵਿਖੇ ਆਪਣੇ ਨਾਮ ਦੀ ਤੇ ਉਦੇਸ਼ ਦੀ ਇਜ਼ਤ ਦਾ ਅਜੇਹਾ ਪੱਕ ਪਕਾਯਾ ਸੀ ਜੋ ਕੌਮੀ ਨਿਸ਼ਾਨ ਹੀ ਬਨ ਗਿਆ ਉਨ੍ਹਾਂ ਨੂੰ ਥੱਲੇ ਡਿਗਿਆਂ ਨੂੰ ਬੜੀ ਉੱਚੀ ਪਦਵੀ ਪਰ ਚੜ੍ਹਾਯਾ ਨਾ ਬ੍ਰਾਹਮਣਾਂ ਪਾਸੋਂ ਹੀ ਕੁਛ ਬਣ ਸੱਕਿਆ ਤੇ ਨਾਹੀ ਕਿਸੇ ਪੰਡਿਤ ਮਹੰਤ ਨੂੰ ਚੂੰਚਾਂ ਕਰਨ ਦਾ ਸਮਾ ਲੱਭਾ ਇਹੁ ਸਭ ਗੱਲਾਂ ਛੇਤੀ ਦੀਆਂ ਨਹੀਂ ਸਨ ਉਨ੍ਹਾਂ ਦੀ ਸੋਚ ਵਿਚਾਰ ਵਡੀ ਲੰਮੀ ਸੋਚ ਵਿਚਾਰ ਪਰ ਸੀ॥

ਓਹੁ ਸਭ ਕੰਮਾਂ ਨੂੰ ਸੋਚ ਵਿਚਾਰ ਕਰਕੇ ਲੰਮੀ ਸੋਚ ਨਾਲ ਕਰਦਾ ਸੀ ਆਉਣ ਵਾਲੀ ਗਲ ਨੂੰ ਓਹੁ ਪੈਹਲੇ ਹੀ ਤੋਲ ਲਿਆ ਕਰਦਾ ਸੀ ਤੇ ਇਹੀ ਕਾਰਨ ਸੀ ਕਿ ਖ਼ਾਲਸਾ ਧਰਮ

ਵਿਖੇ ਲੰਮੀ ਦ੍ਰਿਸ਼ਟੀ ਦ੍ਵਾਰਾ ਅਜੇਹੇ ਨਿਯਮਾਂ ਨੂੰ ਦਖਲ ਨਹੀਂ ਦਿੱਤਾ ਜਿਸ ਕਰਕੇ ਖ਼ਾਲਸਾ ਖ੍ਵਾਰ ਨਾਂ ਹੋਵੇ ਤੇ ਆਪਣੀ ਜ੍ਵਾਨਮਰਦੀ ਨੂੰ ਦਾਗ਼ ਨਾਂ ਲਾਵਣ ਏਹੀ ਕਾਰਨ ਸੀ ਕਿ ਅੱਜ ਤਕ ਖ਼ਾਲਸੇ ਵਿਖੇ ਜਾਂਨ ਬਾਕੀ ਚਲੀ ਆਉਂਦੀ ਹੈ ਇਹੁ ਭੀ ਉਸਨੇ ਦੂਰ ਅੰਦੇਸ਼ ਥੀਂ ਕੰਮ ਲੀਤਾ ਉਸਦਾ ਉਦੇਸ਼ ਫਲ ਜ਼ਰੂਰ ਲਿਆਵੇਗਾ ਇਸ ਕਰਕੇ ਓਹੁ ਨਿਰਾਸ ਨਾਂ ਹੋਯਾ ਅਕਾਲ ਪੁਰਖ ਨੇ ਜਿਸ ਬੜੇ ਕੰਮ ਖਾਤ੍ਰ ਉਸਨੂੰ ਭੇਜਿਆ ਸੀ ਉਸ ਖਾਤ੍ਰ ਉਸਨੇ ਆਪਣੇ ਖਜ਼ਾਂਨੇ ਬੇਅੰਤ ਬੁਧ ਤੇ ਅਕਲ ਤੇ ਦਾਨਾਈ ਵਿਖੇ ਭੀ ਪੂਰਣ ਭੰਡਾਰ ਬਖ਼ਸ਼ਿਆ ਸੀ ਇੰਤਜ਼ਾਮੀ ਕੰਮਾਂ ਵਿਖੇ ਬੜਾ ਪੱਕਾ ਸੀ ਜਦੋਂ ਰਾਮਰਾਇ ਦੀ ਇਸਤ੍ਰੀ ਨੇ ਆਖਿਆ ਕਿ ਮਸੰਦਾਂ ਨੇ ਉਸਦੇ ਖ਼ਾਵਿੰਦ ਨੂੰ ਮਿਲਾਵਟ ਕਰਕੇ ਇਸ ਕਰਕੇ ਮਾਰ ਦਿੱਤਾ ਹੈ ਕਿ ਓਹੁ ਮਸੰਦਾਂ ਪਾਸੋਂ ਬੜੇ ਬੁਰੇ ਹਾਲੀਂ ਰੁਪੱਯਾ ਮੰਗਦਾ ਹੁੰਦਾ ਸੀ ਮਸੰਦ ਓਹੁ ਫਿਰਕਾ ਸੀ ਜੇਹੜਾ ਗੁਰਦ੍ਵਾਰਿਆਂ ਅਤੇ ਧਰਮ ਸਾਲਾਂ ਵਿਖੇ ਮੈਨੇਜਰ ਦੀ ਤਰਾਂ ਗੁਰੂਆਂ ਦੇ ਥਾਂ ਕੰਮ ਕਰਦਾ ਹੁੰਦਾ ਸੀ ਤੇ ਆਮਦਨੀ ਵਿਚੋਂ ਕੋਈ ਮੁਕਰਰ ਰਕਮ ਗੁਰੂ ਨੂੰ ਦੇਂਦੇ ਹੁੰਦੇ ਸੇ ਬਾਕੀ ਆਪਣੇ ਘਰ ਦੇ ਕੰਮ ਵਿਖੇ ਖਰਚ ਕਰਿਆ ਕਰਦੇ ਸੇ ਇਹੁ ਫ਼ਿਰਕਾ ਮਸੰਦਾਂ ਦਾ ਬੜਾ ਹੀ ਦੁਖੀ ਕਰਦਾ ਸੀ ਇਹੁ ਫ਼ਿਰਕਾ ਭਾਈਆਂ ਦੇ ਨਾਮ ਕਰਕੇ ਪ੍ਰਗਟ ਹੈ ਵਿਸ਼ੇਸ਼ ਕਰਕੇ ਇਹੁ ਖਾਊ ਤੇ ਭੈੜੇ ਚਾਲ ਚਲਨ

ਵਾਲੇ ਹੋ ਜਾਂਦੇ ਹਨ ਇਹੁ ਗਲ ਰਾਮਰਾਇ ਦੀ ਇਸਤ੍ਰੀ ਦੀ ਬਤੌਰ ਸ਼ਿਕਾਇਤੀ ਸੁਣ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਸਾਰੇ ਇਲਾਕੇ ਦੇ ਮਸੰਦ ਸਦਵਾਏ ਤੇ ਤੱਤਾ ਤੇਲ ਕੜ੍ਹਾਹਿਆਂ ਵਿਖੇ ਸਾੜ ਕੇ ਉਨ੍ਹਾਂ ਨੂੰ ਸਾੜ ਦਿੱਤਾ ਆਪਣੇ ਮਸੰਦਾਂ ਪਰ ਭੀ ਗੁਰੂ ਜੀ ਨਾਰਾਜ ਸੀ ਉਨ੍ਹਾਂ ਥੀਂ ਅਜੇਹੀਆਂ ਹੀ ਖੇਦਤਾਈਆਂ ਤੇ ਦੁਖਦਾਈ ਗਲਾਂ ਪਾਯਾ ਕਰਦਾ ਸੀ ਏਸੇ ਹੀ ਕਾਰਨ ਉਨ੍ਹਾਂ ਨੂੰ ਖ਼ਾਲਸਾ ਧਰਮ ਵਿਖੇ ਮਿਲਣੋਂ ਬੰਦ ਕਰ ਦਿੱਤਾ ਗਿਆ ਸੀ ਓਹੁ ਬਲਵਾਨ ਸੀ ਬਹਾਦੁਰੀ ਤੇ ਸੂਰਮਤਾ ਦੇ ਕੰਮਾਂ ਨੂੰ ਚਾਹੁੰਦਾ ਸੀ ਆਪ ਭੀ ਬੜੀ ਕਠਿਨ ਝਾਲ ਝਲਣ ਯੋਗ ਸੀ ਆਪਣੇ ਸਨਬੰਧੀਆਂ ਤੇ ਸਿੱਖਾਂ ਸੇਵਕਾਂ ਵਿਖੇ ਭੀ ਖੇਦਾਂ ਨੂੰ ਸਹਾਰਨ ਜੋਗੇ ਕਰਨਾ ਚਾਹੁੰਦਾ ਸੀ ਜੇਹੋ ਜੇਹਾ ਸ਼ਰੀਰ ਕਰਕੇ ਤਕੜਾ ਸੀ ਓਹੋ ਜੇਹਾ ਚਿੱਤ ਦਾ ਭੀ ਬੜਾ ਪੱਕਾ ਤੇ ਬਹਾਦਰ ਸੀ ਜੇਹੜਾ ਸਿੱਖ ਘੋੜਾ ਅਥਵਾ ਸ਼ਸਤ੍ਰ ਭੇਟਾ ਲਿਆਕੇ ਦੇਂਦਾ ਉਸ ਪਰ ਅਤਯੰਤ ਹੀ ਖ਼ੁਸ਼ੀ ਮਨਾਉਂਦਾ ਸੀ ਸ਼ਿਕਾਰ ਵਿੱਚ ਭੀ ਬਹੁਤਾ ਏਸੇ ਕਰਕੇ ਰੁੱਝਾ ਰਿਹਾ ਕਰਦਾ ਸੀ ਕਿ ਸਿੱਖਾਂ ਨੂੰ ਤਲਵਾਰ ਚਲਾਉਣੀ ਤੇ ਸ਼ਸਤ੍ਰਾਂ ਦਾ ਵਰਤਣਾਂ ਆ ਜਾਵੇ ਅਤੇ ਸੁਭਾਵ ਹੋ ਜਾਵੇ ਫੇਰ ਉਸੇ ਦੀ ਅਭ੍ਯਾਸ ਹੁੰਦੀ ਰਹੇ ਕਿਉਂ ਜੋ ਇਸ ਅਭਿਆਸ ਦੀ ਲੜਾਕੇ (ਫਿਰਕੇ) ਪੰਥ ਵਾਸਤੇ ਬੜੀ ਲੋੜ ਹੁੰਦੀ ਹੈ ਇੰਤਜ਼ਾਮੀ ਬੜਾ ਪੱਕਾ ਸੀ ਆਪਣੇ ਸਭ ਕਾਰ ਵਿਹਾਰ

ਦਾ ਚੰਗੀ ਤਰਾਂ ਇੰਤਜ਼ਾਮ ਕਰਨਾਂ ਜਾਣ ਦਾ ਸੀ ਆਮਦਨੀ ਦਾ ਅਜੇਹਾ ਚੰਗਾ ਇੰਤਜ਼ਾਮ ਸੀ ਕਿ ਥੋੜੇ ਜੇਹੇ ਸਿੱਖਾਂ ਦੀ ਆਮਦਨੀ ਨਾਲ ਫ਼ੌਜ ਤਿਆਰ ਕਰਦਾ ਸੀ ਤੇ ਥੋੜੇ ਜੇਹੇ ਖ਼ਰਚ ਕਰਕੇ ਆਪਣੀ ਵਡੀ ਜਮਾਤ ਸਿੱਖਾਂ ਦੀ ਨੂੰ ਆਪਣੇ ਵਸ ਵਿਖੇ ਰਖਦਾ ਸੀ ਤੇ ਸਭਨੀ ਪਾਸੀ ਚੰਗਾ ਇੰਤਜ਼ਾਮ ਕਰਦਾ ਹੁੰਦਾ ਸੀ

ਉਸਦੇ ਵਾਕਾਂ ਵਿਖੇ ਭੀ ਤਾਸੀਰ ਸੀ ਜੋ ਕੁਛ ਓਹੁ ਸਿੱਖਾਂ ਨੂੰ ਕਹਿੰਦਾ ਸੀ ਓਹੁ ਸਿਰ ਤੇ ਅੱਖਾਂ ਪਰ ਉਸਨੂੰ ਸ੍ਵੀਕਾਰ ਕਰਦੇ ਸੇ ਸਗੋਂ ਜਾਨਾਂ ਤਕ ਭੀ ਬਲਿਹਾਰੇ ਕਰਨੋਂ ਰੰਚਕ ਮਾਤ੍ਰ ਭੀ ਨਹੀਂ ਡਰਦੇ ਸੇ ਤੇ ਸਿੱਖ ਭੀ ਅਜੇਹੇ ਸਿਦਕ ਭਰੋਸੇ ਵਾਲੇ ਸੇ ਕਿ ਗੁਰੂ ਦੇ ਬਚਨਾਂ ਪਰ ਜਾਨਾਂ ਨੂੰ ਨਿਛਾਵਰ ਕਰ ਦੇਂਦੇ ਸੇ ਤੇ ਗੁਰੂ ਭੀ ਉਨ੍ਹਾਂ ਪਰ ਬੜਾ ਹੀ ਪ੍ਰੇਮ ਕਰਦੇ ਸੇ ਤੇ ਸਭ ਨਾਲੋਂ ਵਡੀ ਬਾਤ ਇਹੁ ਸੀ ਕਿ ਸਭਨਾਂ ਸਿਖਾਂ ਨੂੰ ਸਮ ਦ੍ਰਿਸ਼ਟੀ ਦ੍ਵਾਰਾ ਦੇਖਦੇ ਸੇ ਨਾਂ ਕੋਈ ਛੋਟਾ ਨਾਂ ਕੋਈ ਵਡਾ ਹੀ ਉਸਦੀ ਦ੍ਰਿਸ਼ਟੀ ਵਿਖੇ ਸੀ ਸਭ ਸਿੱਖਾਂ ਨੂੰ ਇਕਰਸ ਜਾਣਦਾ ਸੀ ਇਹੀ ਬਾਤ ਸਿੱਖਾਂ ਦੇ ਦਿਲ ਵਿਖੇ ਘਰ ਕਰ ਗਈ ਸੀ ਬੜੇ ਖੁਸ਼ ਖ਼ੁਲਕ, ਮਿਠੀ ਰਸਨਾ ਤੇ ਪ੍ਰਸੰਨ ਬਦਨ ਸੇ ਇਸੇ ਕਾਰਨ ਕਰਕੇ ਭਾਵੇਂ ਸਾਰੇ ਹੀ ਜਾਣਦੇ ਸੇ ਕਿ ਉਸ਼ਦਾ ਉਦੇਸ਼ ਮੁਸਲਮਾਨੀ ਰਾਜ ਦੇ ਵਿਰੁਧ ਹੈ ਪਰ ਫੇਰ ਆਪ ਹੀ ਮੁਸਲਮਾਨਾਂ ਨੇ ਸਿਰ ਪਰ ਚੁੱਕ ਕੇ

ਭੇਦਾਇਕ ਜਬਾਨਾਂ ਥੀਂ ਬਾਹਰ ਕੱਢਿਆ ਸੀ ਕਿਉਂ ਜੋ ਗੁਰੂ ਸਭਨਾਂ ਪਰ ਹੀ ਪਰ ਉਪਕਾਰ ਤੇ ਕ੍ਰਿਪਾ ਦ੍ਰਿਸ਼ਟੀ ਰਖਦਾ ਸੀ ਤੇ ਪਿਆਰ ਖੁਸ਼ੀ ਨਾਲ ਸਭ ਨੂੰ ਮਿਲਦਾ ਸੀ ਬੜਾ ਹੀ ਖੁਸ਼ ਅਸਲਾ ਪੁਰਖ ਸੀ ਅਜੇਹਾ ਪਰ ਉਪਕਾਰੀ ਸੀ ਕਿ ਵੈਰੀ ਭੀ ਉਸ ਨਾਲ ਪਿਆਰ ਕਰਦੇ ਸੇ ਓਹੁ ਬੜਾ ਹੀ ਦਾਨੀ ਪੁਰਖ ਸੀ ਦਾਨੀ ਤਾਂ ਓਸਨੂੰ ਆਖਦੇ ਹਨ ਜੇਹੜਾ ਕਿਸੇ ਦਾ ਕੰਮ ਨਿਭਾਹ ਦੇਵੇ ਤੇ ਪੂਰੀ ਇੱਛਾ ਕਰੇ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਦੇਸ਼ ਦੀ ਤੇ ਧਰਮ ਦੀ ਲੋੜ ਨੂੰ ਆਪਣੇ ਪਜਾਰਿਆਂ ਦੇ ਸ਼ਰੀਰ ਨਾਲ ਪੂਰਨ ਕੀਤਾ ਇਸ ਨਾਲੋਂ ਵਧੀਕ ਦਸੋ ਕੇਹੜਾ ਦਾਨੀ ਹੋ ਸਕਦਾ ਹੈ ਵਿਸੇਸ਼ ਕਰਕੇ ਉਸਦਾ ਲੰਗਰ ਗ਼ਰੀਬਾਂ ਦੀਨਾਂ ਅਮੀਰਾਂ ਵਾਸਤੇ ਸਦੀਵ ਹੀ ਵਰਤਦਾ ਹੁੰਦਾ ਸੀ ਦੀਨਾਂ ਗ਼ਰੀਬਾਂ ਨੂੰ ਉਸਦੇ ਲੰਗਰ ਥੀਂ ਰੋਟੀ ਅਤੇ ਕਪੜਾ ਮਿਲਦਾ ਹੁੰਦਾ ਸੀ॥

ਸੁਭਾਵ ਦਾ ਪ੍ਰਸੰਨ ਮੁਖ ਤੇ ਛਬੀਲਾ ਭੀ ਸੀ ਇਕ ਵੇਰੀ ਇੱਕ ਸਿੱਖ ਨੇ ਸ਼ੇਰ ਮਾਰਕੇ ਉਸ ਦੀ ਖਲ ਸਾਰੀ ਦੀ ਸਾਰੀ ਹੀ ਸਮੇਤ ਚਿਹਰੇ ਦੇ ਲਿਆਕੇ ਗੁਰੂ ਜੀ ਦੀ ਭੇਟ ਕੀਤੀ ਗੁਰੂ ਜੀ ਨੇ ਉਸ ਖਲੜੀ ਨੂੰ ਖੋਤੇ ਦੇ ਸਰੀਰ ਪਰ ਚੜ੍ਹਵਾਕੇ ਸ਼ੈਹਰ ਬਸਤੀ ਵਲ ਛੱਡ ਦਿੱਤਾ ਲੋਕੀ ਉਸਨੂੰ ਦੇਖਕੇ ਘਬਰਾਏ ਕੋਈ ਕੋਠੇ ਪਰ ਚੜ੍ਹ ਗਿਆ ਕੋਈ ਲੁਕ ਹੀ ਗਿਆ ਕਿਸੇ ਨੇ ਘਰ ਦੇ ਬੂਹੇ ਹੀ ਬੰਦ ਕਰ ਲੀਤੇ ਗਲ ਕਾਹਦੀ ਸੀ ਕਿ

ਨਗਰ ਵਿਖੇ ਭੁੰਚਾਲ ਜੇਹਾ ਆਗਿਆ ਲੋਕਾਂ ਦੇ ਪੇਸ਼ਾਬ ਬੰਦ ਹੋਣ ਲਗੇ ਪ੍ਰੰਤੂ ਜਦ ਸ਼ੇਰ ਰੂਪੀ ਗਧੇ ਨੇ ਹਿੰਙਣਾ ਆਰੰਭਿਆ ਤਾਂ ਧੜਕ ਦੇ ਹੋਏ ਦਿਲ ਫੇਰ ਟਿਕਾਣੇ ਪਰ ਆ ਗਏ ਤੇ ਖ਼ੁਰਵਾਸ ਹੋਯਾ ਕੇ ਜਿਸਦੇ ਚਿਹਰੇ ਪਰ ਹਵਾਈਆਂ ਉੜ-ਦੀਆਂ ਸਨ ਓਹ ਹੱਸਨ ਲਗੇ ਇਹ ਦਿਲ ਲਗੀ ਨਵੀਨਹੀ ਹੁੰਦਦੀ ਸੀ ਪਰ ਇਸ ਵਿਖੇ ਭੀ ਪ੍ਰਯੋਜਨ ਸਿੱਧ ਹੁੰਦਾ ਸੀ ॥

ਓਹ ਬੁਧੀਵਾਨਾਂ ਦੀ ਸਤਕਾਰ ਭੀ ਕਰਦਾ ਸੀ ਤੇ ਆਪ ਭੀ ਵਿਦਯਾ ਬੌਹਤ ਪੜਣ ਤੇ ਪੜ੍ਹਾਉਣ ਦਾ ਸ਼ੌਕੀਨ ਸੀ ਭਾਰਤ ਦੇ ਬਹਾਦੁਰਾਂ ਦੇ ਕੰਮਾਂ ਨੂੰ ਤੇ ਇਤਹਾਸਾਂ ਨੂੰ ਪੜਨ ਸੁਣਨ ਦਾ ਬੜਾਹੀ ਪ੍ਰੇਮ ਰਖਦਾ ਸੀ ਕਵੀਸ਼ਰਾਂ ਦਾ ਕਦਰ ਕਰਨਵਾਲਾ ਸੀ ਕਈ ਕਵੀਸ਼ਰ ਆਪਣੇ ਪਾਸ ਨੌਕਰ ਰਖੇ ਹੋਏ ਸੇ ਛੰਦਾ ਬੰਦੀ ਕਵਿਤਾ ਨੂੰ ਬੌਹਤ ਸਲਾਹਿਆ ਕਰਦਾਸੀ ਅਰਬੀ ਬੋਲੀ ਭੀ ਜਾਣਦਾਸੀ ਸੰਸਕ੍ਰਿਤ ਵਿਖੇ ਭਾਵੇਂ ਪੰਡਿਤ ਨਹੀਂ ਸੀ ਪਰ ਕੁਛ ਜਾਣਦਾ ਸੀ ਪੁਰਾਣੀ ਧਾਰਮਿਕ ਪੁਸਤਕਾਂ ਛਿਆਂ ਸਾਸ਼ਤ੍ਰਾਂ ਤੇ ਉਪਨਿਸ਼ਦਾਂ ਪੁਰਾਣਾਂ ਆਦਿਕਾਂ ਦੀ ਵਿਦਯਾ ਥੀਂ ਭੀ ਚੰਗਾ ਜਾਣੂ ਪਛਾਣੂ ਸੀ ਤੇ ਪ੍ਰੇਮ ਨਾਲ ਸੁਣਿਆ ਕਰਦਾ ਸੀ ਈਸ਼੍ਵਰ ਭਜਨ ਵਿਖੇ ਰੈਹਣਾ ਬੜਾ ਪਸੰਦ ਕਰਦਾਸੀ ਤੇ ਸਿੱਖਾਂ ਨੂੰ ਭੀ ਸਦੀਵ ਉਸੇਦੀ ਉਪਦੇਸ਼ ਦੀ ਪਕਿਆਈ ਕਰਦਾ ਸੀ ਸਦੀਵ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਹੋਯਾ ਕਰਦੀ ਸੀ ਆਪ ਭੀ ਸੁਣਿਆ ਕਰਦੇ ਸਵੇਰੇ ਸਾਂਝ ਸਮੇਂ ਆਪ ਜਪੁਜੀ

ਤੇ ਰਹੁਰਾਸ ਦਾ ਪਾਠ ਕਰਿਆ ਕਰਦੇ ਸੇ ਆਪਣੇ ਕਰਮਾਂ ਤੇ ਨੇਮਾਂ ਵਿਖੇ ਪੱਕੇ ਤੇ ਦ੍ਰਿੜ ਵਿਸ਼ਵਾਸੀ ਮੂਰਤੀ ਪੂਜਾ ਆਦਿਕ ਥੀਂ ਵਿਰੁੱਧ ਸਨ ॥

ਓਹੁ ਸਦਾ ਸੱਚ ਬੋਲਣ ਵਾਲਾ ਸੀ ਸਭਨਾਂ ਕੰਮਾਂ ਵਿਖੇ ਸਤਵਾਦੀ ਰਹਿੰਦਾ ਸੀ ਨਾਂਹੀ ਮੈਦਾਨ ਵਿਖੇ ਕਦੇ ਕੋਈ ਸਤਵਾਦ ਤਾਦੇ ਵਿਰੁਧ ਕੰਮ ਕੀਤਾ ਨਾਂਹੀ ਕਾਰ ਵਿਹਾਰ ਵਿਖੇ ਕਦੇ ਝੂਠ ਬੋਲੇ ਭਾਵੇਂ ਲੋਕਾਂ ਨੇ ਉਸਨੂੰ ਕਰਾਮਾਤ ਦਿਖਾਉਣ ਵਾਸਤੇ ਬੜਾ ਜ਼ੋਰ ਲਾਯਾ ਪ੍ਰੰਤੂ ਉਸ ਪ੍ਰਮੇਸ਼੍ਵਰ ਦੇ ਬੰਦੇ ਨੇ ਇਹੀ ਆਖਯਾ ਕਿ ਕੋਈ ਕਰਾਮਾਤ ਨਹੀਂ ਹੈ ਕਰਾਮਾਤ ਕੇਵਲ ਈਸ਼੍ਵਰ ਦੇ ਵੱਸ ਹੈ ॥

ਇਕ ਸਮੇ ਵਿਖੇ ਆਗਰੇ ਵਿਖੇ ਕਿਸੇ ਨੇ ਕਰਾਮਾਤ ਦਾ ਨਿਰਣਾ ਪੁਛੱਣ ਲਈ ਪ੍ਰਸ਼ਨ ਕੀਤਾ ਤਾਂ ਉਸ ਨੇ ਉਤ੍ਰ ਦਿੱਤਾ ਕਿ ਕਰਾਮਾਤ ਤਾਂ ਕਦੇ ਭੀ ਕੋਈ ਨਹੀਂ ਦੱਸ ਸਕਦਾ ਜੋ ਕਿਸ ਰੰਗ ਰੂਪ ਦੀ ਹੈ ਪਰ ਹਾਂ ਮੈਂ ਤਿੰਨਾਂ ਚੀਜ਼ਾਂ ਨੂੰ ਸੰਸਾਰ ਵਿਖੇ ਕਰਾਮਾਤ ਹੀ ਜਾਣਦਾ ਹਾਂ (੧) ਲੋਹੇ ਦੀ ਕਰਾਮਾਤ ਇਹੁ ਅਜੇਹੀ ਕਰਾਮਾਤ ਹੈ ਕਿ [illegible] ਇਸਦੇ ਵਸੀਲੇ ਜੇਹੜੀ ਚੀਜ਼ ਮੰਗੇਗਾ ਸੋਈ ਮਿਲ ਸਕਦੀ ਹੈ ਬਾਦਸ਼ਾਹੀ ਮੁਕਟ ਭੀ ਇਸੇ ਦੇ ਵਸੀਲੇ ਨਾਲ ਮਿਲ ਸਕਦਾ ਹੈ ॥ ਅਰਥ, ਧਰਮ, ਮੋਖ, ਕਾਮ, ਚਾਰੇ ਹੀ ਪਦਾਰਥ ਇਸਦੇ ਵਸੀਲੇ ਨਾਲ ਪ੍ਰਾਪਤ ਹੋ ਸਕਦੇ ਹਨ ਜੇਹੜੀ ਚੀਜ਼ ਪੁਰਖ ਨੂੰ ਨਾ ਮਿਲ ਸਕੇ ਸੋ ਇਸ ਕਰਕੇ ਪ੍ਰਾਪਤ ਹੋ ਸਕਦੀ ਹੈ ਇਹੀ ਉਚੀ ਪਦਵੀ ਹੈ ਜੇਹੜੇ ਇਸਦੀ

ਪੂਜਾ ਕਰਦੇ ਹਨ ਉਨਾਂ ਨੂੰ ਚਾਰੇ ਹੀ ਪਦਾਰਥ ਪ੍ਰਾਪਤ ਹੋਂਦੇ ਹਨ ਗੁਰੂ ਦਾ ਤਾਤਪ੍ਰਜ ਲੋਹੇ ਥੀਂ ਸ਼ਸਤ੍ਰਾਂ ਥੀਂ ਹੈ ਅਰਥਾਤ ਜੇਹੜਾ ਪੁਰਖ ਅਥਵਾ ਜੇਹੜੀ ਕੌਮ ਸ਼ਸਤ੍ਰਾਂ ਦਾ ਅਭਿਆਸ ਕਰਦੀ ਹੈ ਸਭ ਚੀਜ਼ਾਂ ਤੇ ਬਰਕਤਾਂ ਉਸਦੀ ਸੇਵਾ ਵਿਖੇ ਹਾਜ਼ਰ ਹੋ ਜਾਂਦੀਆਂ ਹਨ ਕੀਹ ਧਨ ਕੀਹ ਧਰਤੀ, ਕੀਹ ਇਸਤ੍ਰੀ ਕੀਹ ਸੰਸਾਰ, ਤੇ ਕੀਹ ਪਰਮਾ[illegible] ਉਸਦੀ ਸਾਰੇ ਸੇਵਾ ਕਰਦੇ ਹਨ ਸ਼ਾਹਜ਼ਾਦੇ ਉਸਦੇ ਸੇਵਕ ਤੇ ਸ਼ਾਹਜ਼ਾਦੀਆਂ ਉਸਦੀਆਂ ਬਾਂਦੀਆਂ ਬਣਦੀਆਂ ਹਨ ਅਰਥਾਤ ਜਿਸਦੀ ਤੇਗ ਉਸੇ ਦੀ ਤੇਗ ਮੁਕਤੀ ਇਸ ਕਰਕੇ ਕਿ ਜੇਹੜਾ ਪੁਰਖ ਰਣ ਖੇਤ ਵਿਖੇ ਮਰਦਾ ਹੈ ਓਹੁ ਸਿਧਾ ਹੀ ਪਰਮਾਨੰਦ ਨੂੰ ਪ੍ਰਾਪਤ ਹੋ ਜਾਂਦਾ ਹੈ ਸੰਸਾਰ ਵਿਖੇ ਭੀ ਉਸ ਦਾ ਸਤਕਾਰ ਹੁੰਦਾ ਹੈ ਸ਼ਹੀਦ ਤੇ ਬਹਾਦੁਰ ਉਸਨੂੰ ਸੱਦਦੇ ਹਨ ਤੇ ਦੇਸ਼ ਭਗਤੀ ਦੀ ਪਦਵੀ ਨੂੰ ਪ੍ਰਾਪਤ ਹੋਂਦਾ ਹੈ ਤੇ ਸਦੀਵ ਹੀ ਦੇਸ਼ ਨਿਵਾਸੀ ਉਸ ਨਾਲ ਪਿਆਰ ਕਰਦੇ ਹਨ ਲੋਹੇ ਦੀਆਂ ਇਹੁ ਕਰਾਮਾਤਾਂ ਹਨ ਜਿਨਾਂ ਵਲ ਗੁਰੂ ਗੋਬਿੰਦਸਿੰਘ ਜੀ ਦਾ ਇਸ਼ਾਰਾ ਸੀ ਪ੍ਰੰਤੂ ਜੇਹੜਾ ਕੰਮ ਇਸ ਸਮੇ ਵਿਖੇ ਲੋਹੇ ਨੇ ਕੀਤਾ ਹੈ ਜਿਸ ਵਿਚ ਕਿ ਅਸੀਹਾਂ ਓਹੁ ਭੀ ਕਰਾਮਾਤ ਥੀ ਕੁਛ ਘੱਟ ਨਹੀਂ ਹੈ ਇਸ ਲੋਹੇ ਨੂੰ ਵਰ ਲਾਕੇ ਦਰਯਾਵਾਂ ਤੇ ਸਮੁੰਦ੍ਰਾਂ ਵਿਖੇ ਤਰਾਯਾ ਗਿਆ ਹੈ ਇਸ ਲੋਹੇ ਦੇ ਇੰਜਨ ਬੰਬੇ ਬਣਾਕੇ ਹਵਾ ਵਿਖੇ ਉਡਾਏ ਜਾਂਦੇ ਹਨ ਏਸੇ ਲੋਹੇ ਦੀ ਬਰਕਤ ਕਰਕੇ ਹਜ਼ਾਰਾਂ ਹੀ ਕਲਾ ਚਲਦੀਆਂ ਹਨ ਸੰਸਾਰ ਨੂੰ ਸਸਤਾ ਤੇ ਚੰਗਾ

ਸਾਮਾਨ ਜ਼ਿੰਦਗੀ ਦਾ ਇੱਕਤ੍ਰ ਕੀਤਾ ਹੈ ਇਹੀ ਲੋਹਾ ਸੋਨੇ ਦੇ ਮੂਲ ਨਾਲੋਂ ਵੱਧ ਮੂਲ ਦਾ ਬਣ ਰਿਹਾ ਹੈ ਅਤੇ ਬੜਾ ਹੀ ਲੋੜ ਵੰਦਾ ਹੈ ਇਹੁ ਸਦੀ ਲੋਹੇ ਦੀ ਹਕੂਮਤ ਦੀ ਸੀ॥

ਦੂਸਰਾ ਬਲ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕਰਾਮਾਤ ਪ੍ਰਗਟ ਕੀਤਾ ਅਰਥਾਤ ਸਾਰੇ ਸੰਸਾਰ ਵਿਖੇ ਪ੍ਰਾਣੀ ਬਲ ਦੇ ਹੋਣ ਕਰਕੇ ਹੀ ਰਾਜ ਕਰਦਾ ਹੈ ਬਲਵਾਲੇ ਦਾ ਬਲ ਹੀਨ ਤੇ ਕਮਜ਼ੋਰਾ ਸੇਵਕ ਹੈ ਸਭ ਪ੍ਰਾਣੀਆਂ ਵਿਖੇ ਇਹੁ ਕੁਦਰਤੀ ਨੇਮ ਹੈ ਕਿ ਬਲਹੀਣ ਬਲਵਾਨ ਦੀ ਆਗਿਆ ਵਿਖੇ ਰਹੇ ਭਾਵੇਂ ਤਾਂ ਉਸ ਪ੍ਰਾਣੀ ਵਿਖੇ ਬਾਹੁਬਲ ਹੋਵੇ ਭਾਵੇਂ ਸਰੀਰਕ ਬਲ ਭਾਵੇਂ ਬੁਧ ਦਾ ਬਲ ਹੋਵੇ ਬਲ ਨੂੰ ਸਦੀਵ ਹੀ ਵਡਿਆਈ ਤੇ ਰਾਜ ਸਾਜ ਪ੍ਰਾਪਤ ਹੋਂਦਾ ਆਯਾ ਹੈ ਇਹੀ ਨੇਮ ਬਣਚਰਾਂ ਵਿਖੇ ਸ਼ੇਰ ਆਦਿਕਾਂ ਵਿਖੇ ਵਰਤਮਾਨ ਹੈ ਇਹੀ ਪੰਖੀਆਂ ਵਿਖੇ ਹੈ ਇਹੀ ਅੰਡਜ ਵਿਖੇ ਤੇ ਪੁਰਖਾਂ ਵਿਖੇ ਹੈ ਬਲ ਤੇ ਸਮਰਥਤਾ ਦੇ ਸਾਹਮਣੇ ਸਭੇ ਹੀ ਸਿਰ ਨੀਂਵਾ ਕਰਦੇ ਹਨ ਕੌਮਾਂ ਬਲ ਦੇ ਆਸਰੇ ਉਠਦੀਆਂ ਹਨ ਬਲ ਦੇ ਹੀ ਸਹਾਰੇ ਵਧਦੀਆਂ ਹਨ ਤੇ ਬਲ ਦੇ ਹੀ ਆਸਰੇ ਵਾਧੇ ਪੈਂਦੀਆਂ ਤੇ ਹਰੀਆਂ ਭਰੀਆਂ ਰੈਂਹਦੀਆਂ ਹਨ ਬਲ ਦੇ ਹੋਣ ਕਰਕੇ ਹੀ ਪੁਰਖ ਪਸੂਆਂ ਪਾਸੋਂ ਕੰਮ ਲੈਂਦਾ ਹੈ ਬਲ ਦੇ ਸਹਾਰੇ ਵੈਰੀਆਂ ਨੂੰ ਡੰਡ ਦਿਤਾ ਜਾਂਦਾ ਹੈ ਸਾਰੇ ਖੇਡ ਸੰਸਾਰ ਦੇ ਬਲ ਦੇ ਸਿਰ ਹਨ ਬਲਹੀਣ ਸਦੀਵ ਹੀ ਮੰਦੇ ਭੈੜੇ ਹਾਲ ਰੈਹੰਦੇ ਹਨ ਬਲਵਾਨ ਆਤਮਾ ਦੇ ਲਈ

ਸ਼ਰੀਰ ਬਲਵਾਨ ਦੀ ਲੋੜ ਹੈ ਤੇ ਬਲਵਾਨ ਸ਼ਰੀਰ ਆਤਮਾ ਬਲਵਾਨ ਦਾ ਆਸਰਾ ਤਕਦਾ ਹੈ ਤੇ ਬਲ ਕਰਾਮਾਤ ਨਾਲੋਂ ਕੁਛ ਘੱਟ ਨਹੀਂ ਕੰਮਾਂ ਨੂੰ ਕਰਦਾ ਤੀਸਰੀ ਕਰਾਮਾਤ ਗੁਰੂ ਗੋਬਿੰਦ ਸਿੰਘ ਜੀ ਨੇ ਧੰਨ ਨੂੰ ਆਖਿਆ ਹੈ ਇਸ ਦੇ ਖੇਡ ਤਮਾਸ਼ੇ ਐਨੇ ਪ੍ਰਗਟ ਹੈਨ ਕਿ ਵਰਨੰਨ ਨਹੀਂ ਹੋਸਕਦੇ ਸੰਸਾਰ ਵਿਖੇ ਜੇਹੜੀ ਚੀਜ਼ ਰਾਹੇ ਇਹੁ ਪ੍ਰਾਪਤ ਕਰ ਸੱਕਦਾ ਹੈ ਦੋਸ਼ਾਂ ਨੂੰ ਢਕਣ ਵਾਲਾ ਧੰਨ ਹੈ ਸਭ ਰੋਗਾਂ ਦਾ ਨਾਸ਼ ਕਰਨਵਾਲੀ ਮਾਯਾ ਹੈ ਕੋਈ ਲੋੜ ਨਹੀਂ ਜੇਹੜੀ ਇਸਦੇ ਪ੍ਰਾਪਤ ਕਰਕੇ ਨਾਂ ਪ੍ਰਾਪਤ ਹੋਸਕੇ ਕੋਈ ਕੰਮ ਨਹੀ ਜਿਸ ਨੂੰ ਇਹੁ ਪੂਰਨ ਨਾਂ ਕਰ ਸਕੇ ਇਹੁ ਪਾਸ ਨਾਂ ਹੋਵੇ ਤਾਂ ਕੋਈ ਪਿਆਰਾ ਨਹੀਂ ਕੋਈ ਮਿਤ੍ਰ ਨਹੀਂ ਕੋਈ ਸਾਕ ਨਹੀਂ ਬਣਦਾ ਕੋਈ ਸੁਖ ਦੁਖ ਨਹੀਂ ਪੁੱਛਦਾ ਇਸ ਬੀਂ ਬਿਨਾਂ ਪੁਤ੍ਰ ਪੁਤ੍ਰ ਨਹੀਂ ਬਣਦਾ ਮਾਂ ਪਿਉ ਪਿਆਰ ਨਹੀਂ ਕਰਦੇ ਮਿਤ੍ਰ ਕੋਲ ਦੀ ਭੀ ਨਹੀਂ ਲੰਘਦੇ ਇਸਤ੍ਰੀ ਨੱਕ ਮੂੰਹ ਚੜ੍ਹਾਉਂਦੀ ਹੈ ਸਾਕ ਮੂੰਹ ਚੜ੍ਹਾਕੇ ਗੱਲਾਂ ਕਰਦੇ ਹਨ ਭਰਾ ਬੁਰਾ ਜਾਣਦਾ ਹੈ ਸਭਾ ਸਮਾਜ ਉਸਨੂੰ ਭੈੜਾ ਸਮਝਦੇ ਹਨ ਜੇਕਰ ਇਹੁ ਪਾਸ ਹੋਵੇ ਤਾਂ ਪਰਾਏ ਭੀ ਆਪਣੇ ਹੁੰਦੇ ਹਨ ਸਾਰੇ ਹੀ ਉਸ ਪੁਰਖ ਨਾਲ ਪਿਆਰ ਕਰਦੇ ਹਨ ਅਤੇ ਸਾਰੇ ਹੀ ਉਸਦੇ ਮੂੰਹ ਵਲ ਤੱਕਦੇ ਹਨ ਇਸ ਕਰਕੇ ਮਾਯ ਦੀਆਂ ਕਰਾਮਾਤਾਂ ਭੀ ਪੈਹਲੀਆਂ ਦੋ ਚੀਜ਼ਾਂ ਨਾਲੋਂ ਕੁਛ ਘੱਟ ਨਹੀਂ ਹਨ॥

ਗੁਰੂ ਗੋਬਿੰਦ ਸਿੰਘ ਜੀ ਦਾ ਵਰਤਾਓ ਬਿਲਕੁਲ ਸਿੱਧਾ ਸਾਦਾ ਸੀ ਸਭਨਾਂ ਨਾਲ ਹੱਸਦੇ ਹੱਸਦੇ ਮੱਥੇ ਮਿਲਦੇ ਸੀ ਸਭਨਾਂ ਨਾਲ ਪਿਆਰ ਕਰਦੇ ਸੀ ਸਭਨਾਂ ਨਾਲੋਂ ਵਧੀਕੀ ਉਨ੍ਹਾਂ ਵਿਖੇ ਇਹ ਸੀ ਕਿ ਉਸ ਵਿਖੇ ਕੋਈ ਭੀ ਕਿਸੇ ਪ੍ਰਕਾਰ ਦਾ ਦੋਸ਼ ਨਹੀਂ ਸੀ ਨਾਂ ਉਪਮਾਂ ਦੀ ਇੱਛਾ ਕਰਦਾ ਸੀ ਨਾ ਕਿਸੇ ਦੀ ਦ੍ਵੈਖਤਾ ਈਰਖਾ ਕਰਨੀ ਚਾਹੁੰਦਾ ਸੀ ਬੜੇ ਖੁਲ੍ਹੇ ਦਿਲ ਵਾਲਾ ਪੁਰਖ ਸੀ ਪਹਾੜੀਆਂ ਰਾਜਿਆਂ ਨੇ ਭਾਵੇਂ ਸਦਾ ਹੀ ਉਸਨੂੰ ਕਸ਼ਟ ਤੇ ਖੇਦ ਦਿੱਤੇ ਪਰ ਜਦੋਂ ਕਦੇ ਉਨ੍ਹਾਂ ਨੂੰ ਲੋੜ ਪੈਗਈ ਤਦ ਹੀ ਗੁਰੂ ਜੀ ਉਨ੍ਹਾਂ ਦੀਆਂ ਕਰਤੂਤਾਂ ਨੂੰ ਵਿਸਾਰ ਕਰਕੇ ਉਨ੍ਹਾਂ ਨੂੰ ਸਹਾਇਤਾ ਦੇਂਦੇ ਰਹੇ ਤੇ ਪਿਛਲੀ ਗੱਲ ਨੂੰ ਵਿਸਾਰ ਦੇਂਦੇ ਰਹੇ ਬਹਾਦੁਰ ਸ਼ਾਹ ਨੇ ਜਾਗੀਰ ਦੇਣੀ ਚਾਹੀ ਪਰ ਉਨ੍ਹਾਂ ਨੇ ਨਾਹੀ ਲਈ ਹਿੰਦੂਆਂ ਦਾ ਸੱਚਾ ਸੁਭ ਇੱਛਕ ਸੀ ਜਦ ਬਹਾਦੁਰ ਸ਼ਾਹੁ ਨੇ ਫ਼ੌਜੀ ਜਰਨੈਲ ਬਨਾਕੇ ਮਰਹੱਟਿਆਂ ਦੇ ਵਿਰੁਧ ਭੇਜਣਾਂ ਚਾਹਿਆ ਤਾਂ ਉਨ੍ਹਾਂ ਨੇ ਨਾਂ ਅੰਗੀਕਾਰ ਕੀਤਾ ॥

## ਭਾਂਤ ਭਾਂਤ ਦੀਆਂ ਰੈਹਤਾਂ ਬੈਹਤਾਂ ਪਰ ਗੁਰੂ ਗੋਬਿੰਦ ਸਿੰਘ ਜੀ ਦੀ ਰਾਇ ਦਾ ਨਿਰਣਾ

ਓਹ ਔਤਾਰਾਂ ਦੇ ਸ਼ਰੀਰ ਨੂੰ ਨਹੀਂ ਮੰਨਦਾ ਸੀ ਤੇ ਨਾਹੀਂ ਇਸ ਬਾਤ ਨੂੰ ਹੀ ਅੰਗੀਕਾਰ ਕਰਦ ਸੀ ਕਿ ਈਸ੍ਵਰ ਦਾ ਕੋਈ ਔਤਾਰ ਸੰਸਾਰ ਵਿਖੇ ਹੋ ਸਕਦਾ ਹੈ ਕੋਈ ਕੋਈ ਪੁਰਖ ਦਸਵੀਂ

ਪਾਤਸ਼ਾਹੀ ਦੇ ਗ੍ਰੰਥ ਸਾਹਿਬ ਜੀ ਦੇ ਉਨ੍ਹਾਂ ਬਚਨਾਂ ਨੂੰ ਜੇਹੜੇ ਛੰਦਾ ਬੰਦੀ ਵਿਖੇ ਕ੍ਰਿਸ਼ਨ ਬਿਸ਼ਨ, ਰਾਮ ਚੰਦ੍ਰ ਆਦਿਕਾਂ ਚੌਵੀਹਾਂ ਔਤਾਰਾਂ ਬ੍ਰਹਮਾਂ ਅਦਿਕਾਂ ਨੂੰ ਔਤਾਰ ਨਿਵੇਦਨ ਕਰਦੇ ਹਨ ਇਸ ਬਾਤ ਨੂੰ ਪੱਕਾ ਕਰ ਦੇਹਨ ਕਿ ਓਹ ਉਨ੍ਹਾਂ ਨੂੰ ਔਤਾਰ ਈਸ਼੍ਵਰ ਮੰਨਦੇ ਸੀ ਜੇਕਰ ਈਸ਼੍ਵਰ ਨੂੰ ਅਵਤਾਰ ਨਾਂ ਮੰਨਦੇ ਤਾਂ ਉਨ੍ਹਾਂ ਦੀ ਉਪਮਾਂ ਕਿਉਂ ਕਰਦੇ ਕਿਸੇ ਵਸਤੂ ਦੀ ਉਪਮਾ ਕਰਨੀ ਹੀ ਔਤਾਰਾਂ ਨੂੰ ਪ੍ਰਮੇਸ਼੍ਵਰ ਨਹੀਂ ਬਣਾ ਸਕਦੀ ਤੇ ਨਾਹੀਂ ਉਨ੍ਹਾਂ ਕਬਿੱਤਾਂ ਸ੍ਵੈਯਾਂ ਥੀਂ ਇਹੁ ਪ੍ਰਤੀਤ ਹੁੰਦਾ ਹੈ ਕਿ ਕਿਧਰੇ ਭੀ ਉਨ੍ਹਾਂ ਨੇ ਉਨ੍ਹਾਂ ਨੂੰ ਅਵਤਾਰ ਮੰਨਿਆ ਹੋਵੇ ਹਾਂ ਇਹੁ ਗਲ ਠੀਕ ਹੈ ਕਿ ਉਨ੍ਹਾਂ ਨੇ ਉਨ੍ਹਾਂ ਔਤਾਰਾਂ ਦੇ ਇਤਿਹਾਸਾਂ ਨੂੰ ਛੰਦਾ ਬੰਦੀ ਵਿਖੇ ਤੇ ਦੇਸ਼ ਭਾਖਾ ਵਿਖੇ ਜਿਵੇਂ ਸ਼ਾਇਰ ਇਤਹਾਸ ਲਿਖਦੇ ਹਨ ਤਿਵੇਂ ਲਿਖਿਆ ਹੈ ਤੇ ਉਨ੍ਹਾਂ ਦੀ ਬੀਰਤਾ ਬਹਾਦੁਰੀ ਦੇ ਕੰਮਾਂ ਨੂੰ ਚੰਗੀ ਬਾਣੀ ਦ੍ਵਾਰਾ ਛੰਦਾ ਬੰਦੀ ਵਿਖੇ ਰਚਕੇ ਆਪਣੇ ਸਿੱਖਾਂ ਦੇ ਜੋਸ਼ ਉਭਾਰਨੇ ਵਾਸਤੇ ਲਿਖਿਆ ਹੈ ਤੇ ਇਸਥੀਂ ਕਿਸੇ ਪ੍ਰਕਾਰ ਕਰਕੇ ਭੀ ਇਹੁ ਫਲ ਨਹੀਂ ਕੱਢ ਸੱਕਦੇ ਕਿ ਓਹੁ ਔਤਾਰ ਹੋਣਾਂ ਈਸ਼੍ਵਰ ਨੂੰ ਮੰਨਦੇ ਸੀ ਅਥਵਾ ਕ੍ਰਿਸ਼ਨ ਆਦਿਕਾਂ ਨੂੰ ਔਤਾਰ ਜਾਣਦੇ ਸੀ ਪਰ ਸਾਨੂੰ ਇਨ੍ਹਾਂ ਗਲਾਂ ਪਰ ਬੈਹਸ ਕਰਨ ਦੀ ਕੀਹ ਲੋੜ ਪਈ ਹੈ ਜਦੋਂ ਉਸਦੇ ਬਚਨ ਸਾਮਰਤਖ ਪ੍ਰਗਟ ਪਏ ਭਾਸ਼ਦੇ ਹਨ ਕਿ ਕੋਈ ਈਸ਼੍ਵਰ ਦਾ ਔਤਾਰ ਨਹੀਂ ਹੋ ਸਕਦਾ ਦੋ ਪ੍ਰਕਾਰ ਦੇ ਬਚਨ ਹਨ

ਇੱਕ ਓਹ ਕਿ ਜਿਨ੍ਹਾਂ ਦ੍ਵਾਰਾ ਦ੍ਰਿਸ਼ਟਾਂਤਾਂ ਵਿਖੇ ਲਿਆ ਕਰਕੇ ਖੰਡਨ ਕੀਤਾ ਹੈ ਦੂਸਰੇ ਓਹ ਜਿਨ੍ਹਾਂ ਵਿਖੇ ਪ੍ਰਤੱਖ ਔਤਾਰਾਂ ਦਾ ਖੰਡਨ ਹੈ॥

ਪੈਹਲੀ ਭਾਂਤ ਦੇ ਬਚਨ ਇਹੁ ਹਨ ਫੇਰ ਵਿਹੋਂ ਇੱਕ ਮੁੱਠੀ ਲੈਕੇ ਮੈਂ ਦੱਸਦਾ ਹਾਂ॥

(੧) ਅਕਾਲ ਉਸਤਤਿ ਵਿਖੇ ਲਿਖਯਾ ਹੈ 'ਨਮਸਤੰ ਅਕਾਏ,

(ਟੀਕਾ): ਨਮਸਕਾਰ ਹੋਵੇ ਉਸ ਈਸ਼ੁਰ ਨੂੰ ਜਿਸਦਾ ਕੋਈ ਸ਼ਰੀਰ ਨਹੀਂ ਹੈ॥

ਨਮਸਤੰ ਅਜਾਏ ਨਮਸਕਾਰ ਹੋਵੇ ਉਸਨੂੰ ਜੋ ਜਨਮ ਨਹੀਂ ਧਾਰਦਾ ਨਮਸਤੰ ਅਜਨਮੇ ਨਮਸਕਾਰ ਹੈ ਉਸ ਨੂੰ ਜੋ ਜਨਮ ਨਹੀਂ ਲੈਂਦਾ॥

(੨) ਇਕ ਹੋਰ ਅਸਥਾਨ ਵਿਖੇ ਭੀ ਕਿਹਾ ਹੈ ਕਿ ਅਜਨਮ ਹੈ ਉਸਦਾ ਜਨਮ ਨਹੀਂ ਤੇ ਨਾਂਹੀਂ ਸ਼ਰੀਰ ਹੈ॥

ਅਬਰਨ ਹੈ ਉਸ ਪ੍ਰਮਾਤਮਾਂ ਦਾ ਕੋਈ ਵਰਨ ਨਹੀਂ ਹੈ॥

## ਦੂਸਰੀ ਭਾਂਤ ਦੇ ਬਚਨ

(੩) ਕਿਤੇ ਕ੍ਰਿਸ਼ਨ ਸੇ ਕੀਟ ਕੋਟੈਂ ਉਪਾਏ॥
ਉਸਾਰੇ ਮੜੇ ਫੇਰ ਮੇਟੇ ਬਣਾਏ॥

(ਟੀਕਾ) ਕ੍ਰਿਸ਼ਨ ਵਾਂਗੇ ਕਈ ਕ੍ਰੋੜਾਂਹੀ ਕੀੜ ਉਤਪੰਨ ਕੀਤੇ ਹੈ ਸਵਾਰੇ ਘੜਕੇ ਫੇਰ ਨਾਸ਼ ਕਰਕੇ ਫੇਰ ਬਣਾਏ॥

ਪੰਜਰੀਂ ਥੀ ਪਾਤਸ਼ਾਹੀ ਦਸ ਭੁਜੰਗ ਪ੍ਰਯਾਤ ਛੰਦ ਨੰਬਰ ੫,੬੫

(੪) ਕਾਹੂਨੇ ਠੋਕ ਬਧੇ ਉਰ ਠਾਕੁਰ ਕਾਹੂ ਮਹੇਸ਼ ਕੋ ਏਸ਼

**ਬਖਾਨਜੋ॥**

(ਟੀਕਾ) ਕਿਸੇ ਨੇ ਪੱਥਰ ਦੇ ਠਾਕੁਰ ਗਲ ਵਿਚ ਬੰਨ੍ਹ ਲਏ ਕਿਸੇ ਨੇ ਮਹੇਸ਼ ਨੂੰ ਹੀ ਪ੍ਰਮੇਸ੍ਵਰ ਮੰਨ ਲੀਤਾ॥

**ਕਾਹੂ ਕਹਜੋ ਹਰਿ ਮੰਦਰ ਮੇਂ ਹਰੀ ਕਾਹੂ ਮਸੀਤ ਕੇ ਬੀਚ ਪ੍ਰਮਾਨਜੋ॥**

(ਟੀਕਾ) ਕੋਈ ਆਖਦਾ ਹੈ ਕਿ ਪ੍ਰਮਾਤਮਾਂ ਮੰਦਰਾਂ ਵਿਖੇ ਹੈ ਕੋਈ ਉਸਨੂੰ ਮਸੀਤ ਵਿਖੇ ਹੀ ਮੰਨਦਾ ਹੈ॥

**ਕਾਹੂ ਨੇ ਰਾਮ ਕਹਜੋ ਕ੍ਰਿਸ਼ਨਾ ਕਹੂ ਕਾਹੂ ਮਨੇ ਅਵਤਾਰਿ ਨ ਮਾਨਜੋ॥**

(ਟੀਕਾ) ਕਿਸੇ ਨੇ ਰਾਮ ਤੇ ਕ੍ਰਿਸ਼ਨ ਨੂੰ ਹੀ ਈਸ਼੍ਵਰ ਮੰਨਣਾ ਹੈ ਪਰਮੇ ਕਿਸੇ ਨੂੰ ਈਸ਼੍ਵਰ ਅਵਤਾਰ ਨਹੀਂ ਮੰਨਦਾ ਹਾਂ॥

**ਫੋਕਟ ਧਰਮ ਬਿਸਾਰ ਸਭੈ ਕਰਤਾਰ ਹੀ ਕੌ ਕਰਤਾ ਜੀਅ ਜਾਨਜੋ॥**

(ਟੀਕਾ) ਸਭ ਝੂਠ ਲਬਾੜ ਧਰਮ ਹੈਨ ਅਸੀ ਤਾਂ ਇਕ ਕਰਤਾਰ ਨੂੰ ਹੀ ਕਰਤਾ ਈਸ਼੍ਵਰ ਜਾਣਦੇ ਹਾਂ॥

**(੫) ਜੌ ਕਹੋ ਰਾਮ ਅਜੋਨੀ ਅਜੈ ਅਤਿ ਕਾਹੇ ਕੋ ਕੌਸ਼ਲ ਕੁੱਖ ਜਯੋਜੂ॥**

(ਟੀਕਾ) ਜੇਕਰ ਰਾਮ ਅਜੋਨੀ ਤੇ ਅਜਾਤ ਆਖਦੇ ਹੋ ਤਾਂ ਫੇਰ ਓਹ ਕੌਸ਼ਲਿਆ ਦੀ ਕੁਖ ਥੀਂ ਕਿਉਂ ਉਤਪਤ ਹੋਯਾ॥

**ਕਾਲ ਹੂ ਕਾਲ ਕਹੇ ਜਿਹਕੋ ਕਿਹ ਕਾਰਨ ਕਾਲ ਤੇ ਦੀਨ ਭਯੋਜੂ॥**

(ਟੀਕਾ) ਜਿਸ ਨੂੰ ਕਾਲ ਨਾਸ਼ ਨਹੀਂ ਕਰਦਾ ਓਹ ਕਿਉਂ ਕਾਲ ਅੱਗੇ ਫੇਰ ਦੀਨ ਹੋਯਾ।

**ਕਿਉਂ ਕਹੋ ਕ੍ਰਿਸ਼ਨ ਕ੍ਰਿਪਾਨਿਧ ਹੈ ਕਿਹ ਕਾਜ ਤੇ ਬਧਕ ਬਾਨ ਲਗਾਯੋ॥**

ਔਰ ਕੁਲੀਨ ਉਧਾਰਤ ਜੋ ਕਿਹਿ ਤੇ ਅਪਨੋ ਕੁਲ ਨਾਸ ਕਰਾਯੋ ॥
ਆਦਿ ਅਜੋਨੀ ਕਹਾਇ ਕਹੋ ਕਿਮ ਦੇਵਕੀ ਕੇ ਜਠਰੰਤਰ ਆਯੋ ॥
ਤਾਤ ਨਾ ਮਾਤ ਕਹੇ ਜਿਹ ਕੋ ਤਿਹ ਕਿਉਂ ਬਸ ਦੇਵਹ ਬਾਪ ਕਹਾਯੋ ॥

(ਟੀਕਾ) ਤੁਸੀ ਜੋ ਕ੍ਰਿਸ਼ਨ ਜੀ ਨੂੰ ਹੀ ਕ੍ਰਿਪਾ ਨਿਧ ਕਰਕੇ ਉਚਾਰਦੇ ਹੋ ਭਲਾ ਜੇਕਰ ਓਹੁ ਕ੍ਰਿਪਾ ਨਿਧ ਸੀ ਤਾਂ ਬਧਕ ਦੇ ਹੱਥੋਂ ਕਿਉਂ ਮੋਯਾ ॥
ਜੋ ਹੋਰਨਾਂ ਕੁਲਾਂ ਨੂੰ ਉਧਾਰਨ ਯੋਗ ਹੈ ਤਾਂ ਯਾਦਵਾਂ ਦੇ ਸਰਬੰਸ ਨੂੰ ਕਿਉਂ ਨਾਸ ਕਰਾਯਾ ॥
ਜੇਹੜਾ ਆਦਿ ਥੀਂ ਪਰੇ ਹੈ ਅਜਨਮਾ ਹੈ ਓਹੁ ਭਲਾ ਫੇਰ ਕਿਸਤਰਾਂ ਨਾਲ ਦੇਵਕੀ ਦੇ ਜਠਰ ਵਿਖੇ ਆ ਸਕਦਾ ਹੈ ॥
ਜਿਸ ਦੀ ਮਾਤਾ ਪਿਤਾ ਕੋਈ ਨਹੀਂ ਫੇਰ ਉਸਦਾ ਪਿਤਾ ਬਾਸਦੇਵ ਕੀਕੂੰ ਬਣਦਾ ਹੈ ॥

(੭) ਜਾਲ ਬਧੇ ਸਭ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨਾਂ ਬਾਚਨ ਪਾਇ ॥ ਦਾਨਵ ਦੇਵ ਫਨਿੰਦ ਧਰਾ ਧਰ ਭੂਤ ਭਵਿਖ ਉਪਾਇ ਮਿਟਾਇ ॥
ਅੰਤ ਮਰੇ ਪਛੁਤਾਇ ਪ੍ਰਿਥੀ ਪਰ ਜੇ ਜਗ ਮੈਂ ਅਵਤਾਰ ਕਹਾਇ ॥
ਰੇ ਮਨ ਲੈਇਲੈ ਕੇਲਹੀ ਕਲ ਕੇ ਲਾਗਤ ਕਹਿਨਾ ਪਾਇ ਨ ਧਾਇ ॥

(ਟੀਕਾ) ਸਭ ਮੌਤ ਕੇ ਜਾਲ ਵਿਖੇ ਬੰਧੇ ਹੁਏ ਹੈਂ ਜਿਸ ਥੀਂ ਕੋਈ ਰਾਮ ਰਸੂਲ ਨਹੀਂ ਬਚ ਸਕਦਾ ॥
ਜਿਨਾਂ ਨੇ ਅੰਤਾਰ ਹੋਣ ਦਾ ਦਾਵਾ ਕੀਤਾ ਹੈ ਓਹ ਓੜਕ ਨੂੰ ਪਛਤਾਇ ਮਰ ਗਏ ॥
ਹੇ ਮਨ ਤੂੰ ਅਕਲਾ ਹੈ ਅਕਾਲ ਪੁਰਖ ਦੇ ਚਰਨਾਂ ਵਿਚ ਕਿਉਂ ਨਹੀਂ ਜਾਂਵਦਾ ॥

(੮) ਚੌਪਈ ॥ ਮੈਨਾਂ ਗਨੇਸ਼ਹਿ ਪ੍ਰਿਥਮ ਮਨਾਊਂ ॥
ਕ੍ਰਿਸ਼ਨ ਬਿਸ਼ਨ ਕਬਹੂੰ ਨਾਂ ਧਿਆਊਂ ॥
ਕਾਂਨ ਸੁਨੇ ਪਹਿਚਾਨ ਨਾਂ ਤਿਨਸਿਉਂ ॥ ਲਿਵਲਾ
ਗੀ ਮੋਰੀ ਪਮਾਇਨ ਸਿਉਂ ॥ ਮਹਾਂ ਕਾਲ ਰੱਖ
ਵਾਰ ਹਮਾਰੋ ॥ ਮਹਾ ਲੋਹ ਮੈਂ ਕਿੰਕਰ ਥਾਰੋ ॥

(ਟੀਕਾ) ਮੈਂ ਗਨੇਸ਼ ਕ੍ਰਿਸ਼ਨ ਤੇ ਬਿਸ਼ਨ ਨੂੰ ਕਦੇ ਭੀ ਅੰਦਿ ਵਿਖੇ ਨਹੀਂ ਪੂਜਦਾ ॥
ਕੰਨੀ ਸੁਣੇ ਹਨ ਪਰ ਤਿਨਾਂ ਦੀ ਪਛਾਣ ਮੈਨੂੰ ਨਹੀਂ ॥
ਮੇਰਾ ਪ੍ਰੇਮ ਤਾਂ ਈਸ਼ਵਰ ਦੇ ਚਰਨਾਂ ਵਿਖੇ ਲਗਾ ਹੋਯਾ ਹੈ ॥
ਮਹਾਂ ਕਾਲ ਸ੍ਰੀ ਅਕਾਲ ਪੁਰਖ ਮੇਰੀ ਰਖਯਾ ਕਰਦਾ ਹੈ ॥
ਬੜੇ ਕਠੋਰ ਦੁਖ ਵਿਖੇ ਸਹਾਇਤਾ ਦੇਂਦਾ ਹੈ ॥
ਤੇ ਤਿਸ ਵਿਖੇ ਆਪਣਾ ਸੇਵਕ ਜਾਣਕੇ ਬਚਾਉਂਦਾ ਹੈ ॥

(੯) ਕ੍ਰਿਸ਼ਨ ਨੇ ਰਾਖਸ਼ਾਂ ਨੂੰ ਮਾਰਯਾ ਤੇ ਹੋਰ ਕਈ ਕੰਮ ਕੀਤੇ ਨਾਲ ਹੀ ਆਪਣੇ ਆਪ ਨੂੰ ਬ੍ਰਹਮ ਉਚਾਰਿਆ ਪ੍ਰੰਤੂ ਓਹੁ ਈਸ਼੍ਵਰ ਨਹੀਂ ਬਣ ਸਕਦਾ ਓਹੁ ਤਾਂ ਆਪ ਕਾਲ ਦੀ ਬੁਰਕੀ ਬਣਿਆ ਭਲਾ ਜੇਹੜੇ ਤਿਸ ਪਰ ਨਿਸਚਾ ਕਰਨਗੇ ਉਨ੍ਹਾਂਨੂੰ ਕਿਸ ਪ੍ਰਕਾਰ ਬਚਾ ਸਕਦਾ ਹੈ ਜੋ ਆਪ ਡੁੱਬਦਾ ਹੋਵੇ ਓਹ ਦੂਸਰਿਆਂ ਨੂੰ ਕਿਸ ਤਰਾਂ ਨਾਲ ਤਾਰ ਸਕਦਾ ਹੈ ਕੇਵਲ ਈਸ਼੍ਵਰ ਹੀ ਸ਼ਕਤੀ ਮਾਨ ਹੈ ਓਹ ਹੀ ਉਤਪਤ ਕਰਦਾ ਹੈ ਓਹੀ ਮਿਟਾਉਂਦਾ ਹੈ ॥

(੧੦) ਨਾਂ ਤਾ ਉਪਮਾਂ ਦੇ ਕਰਕੇ ਹੀ ਬਸ਼ ਹੁੰਦਾ ਹੈ ਨਾ ਬੁਰਾ ਫਿਰਨੇ ਕਰਕੇ ਗੁਸੇ ਹੀ ਹੁੰਦਾ ਹੈ ਫੇਰ ਓਹ ਕ੍ਰਿਸ਼ਨ ਦਾ

ਔਤਾਰ ਕਿਵੇਂ ਹੋਸਕਦਾਹੈ ਜਿਸ ਦਾ ਕੋਈ ਮਾਤਾ ਪਿਤਾ ਨਹੀਂ ਜਿਸਦੀ ਕੋਈ ਸੰਤਾਨ ਨਹੀਂ ਓਹੁ ਫੇਰ ਦੇਵਕੀਦੇ ਪੇਟ ਵਿਖੇ ਕਿਸ ਪ੍ਰਕਾਰ ਆਸਕਦਾ ਹੈ ਇਹੁ ਸਭ ਦਸਵੀਂ ਪਾਤਸ਼ਾਹੀ ਦੇ ਸ਼ਬਦ ਹਜ਼ਾਰੇ ਵਿਖੇ ਲਿਖਯਾ ਹੈ॥

## ਦੇਵੀ ਦੇਵਤਾ

ਜਿਵੇਂ ਓਹੁ ਔਤਾਰ ਹੋਣਦੇ ਵਿਰੁਧ ਸੀ ਏਸੇ ਪ੍ਰਕਾਰ ਓਹੁ ਦੇਵੀ ਦੇਵਤਿਆਂ ਪਰ ਭੀ ਨਿਸਚਾ ਨਹੀਂ ਸੀ ਧਾਰਦਾ ਨਾਹੀਂ ਕਿਸੇ ਨੂੰ ਦੇਵੀ ਦੇਵਤੇ ਦੀ ਪੂਜਾ ਵਾਸਤੇ ਪ੍ਰੇਰਦਾ ਨਾਂਹੀਂ ਆਪ ਕਰਦਾ ਹੁੰਦਾ ਸੀ॥

(੧) ਰਾਮ ਰਹੀਮ ਦੇ ਨਾਮ ਉਚਾਰਨ ਕਰਕੇ ਕਲਜ਼ਾਨ ਨਹੀਂ ਹੁੰਦੀ ਬ੍ਰਹਮਾਂ ਵਿਸ਼ਨੂੰ ਸ਼ਿਵ ਸੂਰਜ ਚੰਦ੍ਰਮਾਂ ਆਦਿਕ ਸਭ ਕਾਲ ਦੇਹੀ ਵਸ ਹੈਨ (ਯਥਾ)

(੨) ਕ੍ਰਿਸ਼ਨ ਔ ਬਿਸ਼ਨ ਜਪੇ ਤੁਹਿ ਕੋਟਿਕ ਰਾਮ ਰਹੀਮ ਭਲੀ ਬਿਧ ਧਜਾਯੋ॥ ਬ੍ਰਹਮ ਜਪਯੋ ਅਰ ਸੰਭੁ ਥਪਯੋ ਤਹਿ ਤੇ ਤੁਹਕੋ ਕਿਨ ਹੂੰ ਨਾ ਬਚਾਇਓ॥ ਕੋਟ ਕਰੀ ਤਪਸਾ ਦਿਨ ਕੋਟਿਕ ਕਾਹੂੰ ਨਾ ਕੌਡੀ ਕੋ ਕਾਮ ਕਢਾਯੋ॥ ਕਾਮਕਾ ਮੰਤ੍ਰ ਕਿਸੀਰ ਦੇ ਕਾਮਨਾ ਕਾਲਕੋ ਘਾਉ ਕਿਨ ਹੂੰ ਨਾਂ ਬਚਾਯੋ॥

(ਟੀਕਾ) ਕ੍ਰਿਸ਼ਨ ਬਿਸ਼ਨ ਕੂੜਾਂ ਦੀ ਪੂਜਾ ਕਰੋ ਹਿੰਦੂਆਂ ਨੇ ਚਾਰ ਵੇਦਾਂ ਦੀ ਮੁਸਲਮਾਨਾਂ ਨੇ ਰਹੀਮ ਦੀ ਪੂਜਾ ਕੀਤੀ ਸ਼ਿਵਜੀ ਬ੍ਰਹਮਾ ਦੀ ਉਪਾਸ਼ਨਾ ਭੀ ਕੀਤੀ ਪ੍ਰੰਤੂ ਕੋਈ ਭੀ ਤੁਹਾਨੂੰ ਨਹੀਂ ਬਚਾਸਕੇਗਾ ਤੁਸੀ ਭਾਵੇਂ ਕ੍ਰੋੜਾਂ ਹੀ ਦਿਨ ਕ੍ਰੋੜਾਂ ਦੇਵਤਿਆਂ ਦੀਆਂ ਉਪਾਸ਼ਨਾ ਕਰੋ

ਜਾਵੇ ਪ੍ਰੰਤੂ ਤਿਨਾਂ ਨੇ ਤਾਂ ਕੌਡੀ ਭੱਜੀ ਵਰਗਾ ਭੀ ਕੰਮ ਨਹੀਂ ਦੇਣਾਂ ਸੰਸਾਰੀ ਲੋਭ ਲਾਲਚ ਵਿਖੇ ਮੰਤ੍ਰ ਤੰਤ੍ਰ ਜੰਤ੍ਰ ਕਰਦਾ ਫਿਰਦਾ ਰਿਹਾ ਪਰ ਮੌਤ ਦੇ ਘਾਉਥੀਂ ਤੈਨੂੰ ਕਿਸੇ ਭੀ ਨਹੀਂ ਬਚਾ ਸੱਕਣਾ॥

ਜਦੋਂ ਗੁਰੂ ਗੋਬਿੰਦ ਸਿੰਘ ਜੀ ਆਪਣੇ ਆਪ ਨੂੰ ਇਕ ਪੁਰਖ ਵਰਗਾ ਹੀ ਆਖਦੇ ਹਨ ਤਾਂ ਫੇਰ ਭਲਾ ਕਿਸਤ੍ਰਾਂ ਹੋ ਸਕਦੀ ਹੈ ਕਿ ਓਹ ਦੇਵੀ ਦੇਵਤੇ ਨੂੰ ਵਡਾ ਜਾਣਦਾ ਹੋਵੇ ਲੋਕਾਂ ਨੇ ਜਿਸਨੂੰ ਚਾਹਿਆ ਦੇਵਤਾ ਸਥਾਪਨ ਕਰ ਲੀਤਾ ਤੇ ਪੂਜਾ ਆਰੰਭ ਕਰ ਦਿੱਤੀ ਅਜੇਹੇ ਘੋਰ ਸਮੇ ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਔਤਾਰ ਬਣ ਜਾਣਾਂ ਕੋਈ ਅਸ਼ੰਭਵ ਗਲ ਨਹੀਂ ਸੀ ਪ੍ਰੰਤੂ ਉਨ੍ਹਾਂ ਨੇ ਆਪਣੇ ਆਪ ਹੀ ਇਸ ਬਾਤ ਨੂੰ ਵਿਚਾਰ ਕੇ ਆਪਣੀ ਪਦਵੀ ਪੁਰਖ ਨਾਲੋਂ ਵਿਸ਼ੇਸ਼ ਨਹੀਂ ਵਰਨੰਨ ਕੀਤੀ॥

ਮੁਹੰਮਦ ਖੁਦਾ ਦਾ ਪਿਆਰਾ ਬਣ ਬੈਠਾ ਮੂਸਾ ਖੁਦਾ ਦਾ ਮਿਤ੍ਰ ਬਣਿਆ ਈਸਾ ਅਕਾਲ ਪੁਰਖ ਦਾ ਪੁਤ੍ਰ ਹੀ ਬਣ ਬੈਠਾ ਕ੍ਰਿਸ਼ਨ ਜੀ ਤਾਂ ਆਪ ਹੀ ਪ੍ਰਮੇਸ੍ਰਰ ਸੀ ਬੁਧ ਜੀ ਭੀ ਈਸ਼੍ਵਰ ਬਣੇ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਸਚਾਈ ਨਾਲ ਤੇ ਭਲਿਆਈ ਨਾਲ ਅਕਾਲ ਪੁਰਖ ਦਾ ਸੇਵਕ ਤੇ ਪੁਰਖ ਉਚਾਰਨ ਕੀਤਾ ਜੇਹਾ ਕਿ ਬਚਿੱਤ੍ਰ ਨਾਟਕ ਵਿਖੇ ਵਰਨੰਨ ਹੈ॥

ਜੋ ਹਮਕੋ ਪ੍ਰਮੇਸ਼੍ਵਰ ਉਚਰਹਿ॥ ਤੇ ਸਭ ਨਰਕ ਕੁੰਡ ਮੋਂ ਪਰਹਿ॥
ਮੁਝਕੋ ਦਾਸ ਤਵਨ ਕਾ ਜਾਨੋ॥ ਯਾ ਮੈਂ ਭੇਦ ਨਾਂ ਰੰਚ ਪਛਾਨੋ॥
ਮੈਹੂੰ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥

ਜੇਹੜਾ ਮੈਨੂੰ ਪ੍ਰਮੇਸ਼੍ਵਰ ਉਚਾਰੇਗਾ ਸੋ ਸਦਾ ਹੀ ਨਰਕਾਂ ਵਿਖੇ

ਰਹੇਗਾ ਮੈਨੂੰ ਸਾਰਾਹੀ ਸੰਸਾਰ ਉਸ ਪ੍ਰਮੇਸ਼ੂਰ ਦਾ ਦਾਸ ਜਾਣੋ ਤੇ ਇਸ ਬਾਤ ਵਿਖੇ ਰੰਚਮਾਤ੍ਰ ਭੀ ਸੰਦੇਹ ਨਾਂ ਕਰੋ ਮੈਂ ਠੀਕ ਠੀਕ ਉਸ ਈਸ਼ੂਰ ਦਾ ਦਾਸ ਹਾਂ ਤੇ ਸੰਸਾਰ ਵਿਖੇ ਤਮਾਸ਼ਾ ਦੇਖਣ ਲਈ ਆਯਾ ਹਾਂ ਤੇ ਇਹੀ ਕਾਰਨ ਹੈ ਕਿ ਇਹ ਸੱਚਾ ਗੁਰੂ ਹੋਰਨਾਂ ਸੰਸਾਰੀ ਸਾਰੇ ਮਹਾਤਮਾਂ ਨਾਲੋਂ ਵੱਧ ਪ੍ਰਕਾਸ਼ ਹੋ ਰਿਹਾ ਹੈ ਇਨ੍ਹਾਂ ਸਮਾਚਾਰਾਂ ਥੀਂ ਇਹ ਭੀ ਫਲ ਨਿਰਸੰਦੇਹ ਨਿਕਲਦਾ ਹੈ ਕਿ ਓਹ ਵੇਦਾਂਤ ਦੇ ਉਸ ਵਾਕ ਨੂੰ ਭੀ ਨਹੀਂ ਮੰਨਦੇ ਸੀ ਜੇਹੜਾ ਈਸ਼ੂਰ ਤੇ ਜੀਵ ਦੀ ਏਕਤਾ ਦਾ ਬਰਨਨ ਹੈ ਈਸ਼ੂਰ ਤੇ ਜੀਵ ਨੂੰ ਓਹ ਵਖੋ ਵਖਰਾ ਮੰਨਦੇ ਸੀ ਇਸਦਾ ਨਿਰਣਾਂ ਕਈ ਹੋਰਨੀ ਥਾਈਂ ਪ੍ਰਗਟ ਹੈ ॥

## ਮੂਰਤੀ

ਜਦੋਂ ਓਹ ਅਜੇਹੇ ਦੇਵਤੇ ਤੇ ਔਤਾਰਾਂ ਦੇ ਸ਼ਰੀਰ ਹੋਣੇ ਹੀ ਨਹੀਂ ਮੰਨਦੇ ਸੀ ਤਾਂ ਫੇਰ ਓਹ ਉਨ੍ਹਾਂ ਦੀ ਮੂਰਤੀ ਪੂਜਾ ਨੂੰ ਕਦੋਂ ਭਲੀ ਆਖ ਸਕਦੇ ਸੀ ਓਹ ਤਾਂ ਪ੍ਰਗਟ ਹੀ ਮੂਰਤੀ ਪੂਜਾ ਦੇ ਵਿਰੁਧ ਸੀ ਏਸੇ ਤਰਾਂ ਹੀ ਮੜ੍ਹੀ ਪੂਜਾ ਤੇ ਪਿਤ੍ਰਾਂ ਦੀ ਪੂਜਾ ਦੇ ਭੀ ਵਿਰੁੱਧ ਸੀ ਸਗੋਂ ਪਾਪ ਜਾਣਦੇ ਸੀ ਉਸਦੇ ਬਹੁਤ ਸਾਰੇ ਸ਼ਬਦ ਇਸ ਵਿਸ਼ੇ ਪਰ ਹਨ ਨਮੂਨੇ ਦੀ ਤੌਰ ਤੇ ਏਥੇ ਕੁਛ ਲਿਖਦੇ ਹਾਂ ॥

(੧) ਫੋਕਟ ਧਰਮ ਭਜੋ ਫਲ ਹੀਨ ਜੋ ਪੂਜ ਸਿਲਾ ਯੁਗ ਕੋਟ ਗਵਾਇ ॥ ਸਿੱਧ ਕਹਾਂ ਸਿਧ ਕੇ ਪਰਸੇ ਫਲ ਬ੍ਰਿਧ

ਘਟੇਂ ਨਵਨਿਧ ਨਾਂ ਪਾਏ ॥ ਆਜ ਹੀ ਆਜ ਸਮਾ ਜੋ ਬਿਤਯੋ ਕਾਜ ਸਰਯੋ ਕੁਛ ਲਾਜ ਨਾਂ ਪਾਇ ॥ ਸ੍ਰੀ ਭਗਵੰਤ ਭਜਯੋ ਨਾ ਅਰੇ ਜੜ ਐਸੇਹੀ ਐਸੇ ਸੁਬੈ ਸਗਵਾਇ ॥

(ਟੀਕਾ) ਪਾਖੰਡ ਧਰਮ ਤਾਂ ਨਿਸ਼ਫਲ ਹੈ ਭਾਵੇ ਸਿਲਾ ਨੂੰ ਕ੍ਰੋੜਾਂ ਜੁਗਾਂ ਪ੍ਰਯੰਤਿ ਪੂਜਦੇ ਰਹੋ ਐਵੇ ਆਪਣਾਂ ਸਮਾ ਗਵਾਉਣਾ ਹੈ ॥
ਪਥਰ ਪੂਜਣ ਕਰਕੇ ਕੁਛ ਪ੍ਰਾਪਤ ਨਹੀ ਹੋਂਦਾ ਸਗੋਂ ਬਲਤੇ ਉਨਤੀ ਨਸ਼ਟ ਹੋਜਾਂਦੀ ਹੈ ਅਤੇ ਪ੍ਰਮਾਨੰਦ ਨੂੰ ਪੁਰਖ ਪ੍ਰਾਪਤ ਨਹੀਂ ਹੋਸਕਦਾ ॥
ਹੇ ਮੂਰਖ ਤੂੰ ਸਾਰਾ ਸਮਾ ਹੀ ਗਵਾ ਬੈਠਾ ਤੇ ਮੂਰਤ ਪੂਜਾਹੀ ਕਰਦਾ ਰਿਹੋ ਇਸ ਵਿਖੇ ਹੀ ਤੇਰੀ ਸਾਰੀ ਉਮਰਾਂ ਬਿਅਰਥ ਬੀਤ ਗਈ ਤੂੰ ਪ੍ਰਮੇਸ਼ਵਰ ਭਗਵਾਨ ਦੀ ਸੇਵਾ ਨਾਂ ਕੀਤੀ ਐਵੇਂ ਹੀ ਸੰਸਾਰ ਵਿਖੇ ਆਕੇ ਮਰ ਗਿਓਂ ॥ ਹੇ ਮੂਰਖਾ ਮੂਰਤੀ ਪੂਜਨ ਵਿਖੇ ਤੈਨੂੰ ਸ਼ਰਮ ਨਹੀਂ ਆਉਂਦੀ ਐਵੇ ਬਿਅਰਥ ਉਮਰਾਂ ਨਾਂ ਗਵਾਤੇ ਸ੍ਰੀ ਭਗਵੰਤ ਨੂੰ ਯਾਦ ਕਰਕੇ ਜਨਮ ਸਵਾਰ ਲੈ ॥

(੨) ਕਾਹੇ ਕੋ ਪੂਜਤ ਪਾਹਨ ਕੋ ਕੁਛ ਪਾਹਨਮੈ ਪ੍ਰਮੇਸਵਰ ਨਾਹੀ ॥

ਇਤਆਦੀਬੋਹਤਵਾਕਗੁਰੂਗ੍ਰੰਥਸਾਹਿਬਵਿਖੈ ਭਰੇਪਏਹਨ ॥ ਹੇ ਮਿਤ੍ਰੋ ਪੱਥਰਾਂ ਨੂੰ ਕਿਉਂ ਪੂਜਦੇ ਹੋ ਉਨਾਂ ਦੇ ਪੂਜਣੇ ਕਰਕੇ ਪ੍ਰਮੇਸਵਰ ਨਹੀਂ ਪ੍ਰਾਪਤ ਹੁੰਦਾ ਉਸ ਪ੍ਰਮੇਸਵਰ ਨੂੰ ਪੂਜੋ ਜਿਸ ਦੀ ਪੂਜਾ ਕਰਨੇ ਕਰਕੇ ਸਭ ਦੁਖ ਕਸ਼ਟ ਦੂਰ ਹੋ ਜਾਂਦੇ ਹਨ ਧੋਖੇ ਤੇ ਕਪਟ ਦੇ ਧਰਮਾਂ ਥੀਂ ਕੁਛ ਲਾਭ ਨਹੀਂ ॥

(੩) ਜੋ ਜਗ ਤੇ ਕਰਹੀ ਤਪਸਾ ਕੁਛ ਤੋਹਿ ਪ੍ਰਸੰਨ ਨਾਂ ਪ੍ਰਾਹਨ ਕੈ ਹੈ ॥
ਹਾਥ ਉਠਾਏ ਫਲੇ ਬਿਧ ਸੋ ਜੜ ਤੋਹਿ ਕਛੂ ਬਰਦਾਨ ਨਾਂ

ਦੈ ਹੈ॥ ਇਤਆਦਿਕ॥

ਹੇ ਪਿਆਰਿਓ ਜੇਤੁਸੀਂ ਜੁਗਾਂ ਤੀਕ ਭੀ ਪੱਥਰਾਂ ਦੀ ਪੂਜਾ ਕਰਦੇ ਰਹੋਗੇ ਤਾਂ ਪੱਥਰ ਨੇ ਕਿਸੇ ਪ੍ਰਕਾਰ ਦੀ ਭੀ ਪ੍ਰਸੰਨਤਾ ਪ੍ਰਗਟ ਨਹੀਂ ਕਰਨੀ ਹੇ ਮੂਰਖਾ ਤੈਨੂੰ ਉਸ ਬਿਨਾਂ ਸ਼ਕਤੀ ਵਾਲੇ ਪ੍ਰਮੇਸ੍ਵਰ ਦੇ ਪੱਥਰ ਨੇ ਤੈਨੂੰ ਕੋਈ ਬਰਕਤ ਨਹੀਂ ਦੇਣੀ ਤੈਨੂੰ ਇਹ ਕੀਹ ਭਰਮ ਪੈਗਿਆ ਹੈ ਜੋ ਦੁਖਾਂ ਕਸ਼ਟਾਂ ਥੀਂ ਮੂਰਤੀ ਮੈਨੂੰ ਬਚਾਵੇ ਗੀ ਸੋ ਹੇ ਮੂਰਖ ਬੇਸਮਝਾ ਪੁਰਖਾ ਇਹੁ ਬਾਤ ਚੇਤੇ ਰਖ ਜੋ ਇਸ ਝੂਠੇ ਧਰਮ ਦੇ ਧਾਰਨ ਕਰਕੇ ਤੂੰ ਆਪਣੀ ਪਤ ਗਵਾ ਬੈਠੇਂਗਾ॥ ਬਚਿਤ੍ਰਨਾਟਕ

(੪) ਪਖਾਨ ਪੂਜਹੌਂ ਨਹੀਂ॥ ਨਾਂ ਭੇਖ ਭੀਜ ਹੌਂ ਕਹੀਂ

ਅਨੰਤ ਨਾਮ ਗਾਇ ਹੌਂ॥ ਪਰਮ ਪੁਰਖ ਪਾਇਹੌਂ

(ਟੀਕਾ) — ਮੈਂ ਮੂਰਤੀ ਪੂਜਕ ਨਹੀ ਹਾਂ ਨਾਹੀਂ ਕਿਸੇ ਭੇਖ ਵਿਚ ਭਿਜਦਾ ਹਾਂ ਅਨੰਤ ਨਾਮ ਈਸ੍ਵਰ ਨੂੰ ਧਿਅਉਂਦਾ ਹਾਂ ਤਦੇਹੀ ਪਰਮਪੁਰਖ ਨੂੰ ਪਾਵਾਂਗਾ॥

(੫) ਮਹਾਦੇਵਕੋ ਕੈਹਤ ਸਦਾ ਸ਼ਿਵ॥ ਨਿਰੰਕਾਰ ਕਾ

ਚੀਨਤ ਨਹਿ ਭਿਵ॥ (ਰਹੁਰਾਸ)

(ਟੀਕਾ) ਮਹਾਦੇਵ ਨੂੰ ਸ਼ਿਵ ਆਖਦੇ ਹਨ ਪਰ ਨਿਰੰਕਾਰਜੀ ਦਾ ਭੇਦ ਨਹੀਂ ਪਾਸ਼ਕਦੇ ਉਸ ਪੱਥਰ ਦੀ ਮੂਰਤੀ ਦੀ ਪੂਜਾ ਕਰਦੇ ਹਨ ਜੇਹੜੇ ਪੁਰਖ ਈਸ਼ਵਰ ਦਾ ਭਜਨ ਪੂਜਨ ਨਹੀਂ ਕਰਦੇ ਓਹੁ ਬੜੇ ਹੀ ਅਹਮਕ ਨਾਦਾਨ ਹੈਨ ਇਸ ਉਪਰ ਹੋਰ ਕਈ ਬਚਨ ਗੁਰੂ ਸਾਹਿਬ ਦੇ ਉਚਾਰੇ ਹੋਏ ਹਨ ਪਰ ਇਥੇ ਤਾਂ ਕੇਸਾਂ ਦ੍ਰਿਸ਼ਟਾਂਤ ਮਾਤ੍ਰ ਹੀ ਦਸੇ ਹਨ॥

## ਜਨੇਊ ਪਰ ਵਿਚਾਰ

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਧਰਮ ਵਾਸਤੇ ਜਨੇਊ ਨੂੰ

ਪੈਹਰਨਾਂ ਬੰਦਕਰ ਦਿੱਤਾ ਇਸ ਪਰ ਵਿਸਤਾਰ ਪੂਰਬਕ ਪੈਹਲੇ ਨਿਰਣਾਂ ਕੀਤਾ ਜਾ ਚੁਕਾ ਹੈ ਏਥੇ ਤਾਂ ਕੇਵਲ ਐਨਾਂਹੀ ਦਸਣਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਕੀਹ ਮਰਜ਼ੀ ਸੀ ਕਿਉਂ ਜੋ ਹੁਣ ਇਹ ਉਦਮ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਯਗਜ਼ੋ ਪਵੀਤ ਸੰਸਕਾਰਾਂ ਵਿਖੇ ਪ੍ਰਤਖ ਕਰੀਏ ਸੋ ਅਜਕਲ ਇਕ ਨਵੇਂ ਸਿੱਖ ਦੀ ਹਿੰਮਤ ਤੇ ਕੋਸ਼ਸ ਹੋ ਰਹੀ ਹੈ ਜੇਹੜਾ ਅਪਣੇ ਆਪ ਨੂੰ ਭੀ ਬ੍ਰਾਹਮਣ ਪ੍ਰਗਟ ਕਰਦਾ ਹੈ ਤੇ ਆਰੀਯਾ ਸਮਾਜ ਦਾਭੀ ਮੈਂਮਬਰ (ਸਹਾਇਕਹੈ) ਇਹ ਪ੍ਰਗਟ ਕਰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਭੀ ਜਨੇਊ ਪਹਿਰਾਯਾ ਚਾਹੁੰਦੇ ਸੀ ਇਸ ਵਾਸਤੇ ਸਿਖਾਂ ਨੂੰ ਭੀ ਜਨੇਊ ਧਾਰਨ ਕਰਨਾ ਚਾਹੀਏ ਪ੍ਰੰਤੂ ਇਸ ਬਾਤ ਵਿਖੇ ਓਹ ਭੁੱਲ ਰਿਹਾ ਹੈ ਹਾਂ ਜੇਹੜੇ ਹਿੰਦੂ ਜਨੇਊ ਧਾਰਕ ਹਨ ਉਨਾਂ ਦੇ ਬਚਾਉ ਵਾਸਤੇ ਸਿਖਾਂ ਨੂੰ ਉਪਦੇਸ਼ ਜ਼ਰੂਰ ਦਿਤਾ ਹੈ ਪ੍ਰੰਤੂ ਖ਼ਾਲਸੇ ਨੂੰ ਜਨੇਊ ਪਹਿਨਣੋਂ ਮੁਕਤ ਕਰ ਦਿੱਤਾ ਹੈ ਸੋ ਮੈਂ ਪਾਠਕ ਜਨਾਂ ਦੀ ਦ੍ਰਿਸ਼ਟੀ ਗੋਚਰ ਰੈਹਤ ਨਾਮਾ ਕਰਦਾ ਹਾਂ ਜਿਸ ਵਿਖੇ ਪ੍ਰਤਖ ਇਉ ਲਿਖਿਆ ਹੈ।

"ਸਿੰਘ ਹੋਇ ਗਲ ਤਾਗਾ ਮੇਲੈ॥ ਚੌਪੜ ਬਾਜ਼ੀ ਗਨਕਾ ਖੇਲੈ,, ਜੇਹੜਾ ਮੇਰਾ ਸਿੰਘ ਹੋ ਕਰਕੇ ਜਨੇਊ ਪਾਵੇ ਅਥਵਾ ਚੌਪੜ ਅਥਵਾ ਬੇਸਵਾ ਗਮਨ ਕਰੇਗਾ ਸੋ ਕੁਸ਼ਟੀ ਹੋ ਕਰਕੇ ਨਰਕਾਂ ਵਿਖੇ ਪਵੇਗਾ॥

ਮੇਰੀ ਵਿਚਾਰ ਵਿਖੇ ਜਦ ਪ੍ਰਤਖ ਇਕ ਬਚਨ ਸਪਸ਼ਟ ਉਲਟ ਮਿਲ ਜਾਵੇ ਤਾਂ ਬਾਦੀ ਪੁਰਖ ਨੂੰ ਚੁੱਪ ਕਰ ਜਾਣਾ ਲੋੜੀਏ॥

ਟੀਕਾ : ਰੈਹਤ ਨਾਮਾ ਤਵਾਰੀਖ਼ ਅੰਗ੍ਰੇਜ਼ੀ ਸਿਖਾਂ ਦੀ ਬਣਾਈ ਹੋਈ ਕਨੀਂਘਮ ਸਾਹਿਬ, ਦੀ ਦਾ ਸਫ਼ਾ ੩੭੪ ਪਰ ਲਿਖਯਾ ਦੇਖੋ॥

ਜੇਹੜੇ ਲੋਕ ਇਹੁ ਆਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਜਨੇਊ ਪਹਿਰਨ ਦੇ ਅਨਕੂਲ ਸੀ ਓਹੁ ਧੋਖਾ ਦੇਂਦੇ ਹਨ ਸਗੋਂ ਉਸਦੇ ਉਦੇਸ਼ ਪਰ ਪਾਣੀ ਫੇਰਦੇ ਹਨ॥

## ਵਰਨ

ਇੱਕ ਅਜੇਹਾ ਫਿਰਕਾ ਹੈ ਕਿ ਜੇਹੜਾ ਪੱਕ ਇਸ ਗਲ ਦਾ ਨਿਸ਼ਚਯ ਕਰਵਾਉਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਵਰਨਾਸ਼੍ਰਮਾਂ ਨੂੰ ਮੰਨਦਾ ਸੀ ਤੇ ਹਿੰਦੂਆਂ ਵਿਖੇ ਜੇਹੜੇ ਵਰਨ ਆਸ਼੍ਰਮ ਹਨ ਓਹੁ ਉਨਾਂ ਦੀ ਵਲ ਪਖ ਕਰਦੇ ਸੀ ਹੈ ਬਿਨਾਂ ਦਲੀਲੋਂ ਜਿਸਦਾ ਜੀ ਚਾਹੇ ਸੋ ਦਾਵਾ ਕਰੇ ਤੇ ਬਿਨਾਂ ਸਬੂਤਾਂ ਦੇ ਜਿਸਦਾ ਜੀ ਚਾਹੇ ਪਿਆ ਪੇਸ਼ ਕਰੇ॥

ਨਿਰ ਸੰਦੇਹ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਵੇਦਾਂ ਦੇ ਸਤਕਾਰ ਕਰਦੇ ਸੇ ਤੇ ਵੇਦਾਂ ਨੂੰ ਮੰਨਦੇ ਭੀ ਸਨ ਤੇ ਵੇਦਾਂ ਨਾਲ ਉਨ੍ਹਾਂ ਦੀ ਬਾਣੀ ਬੌਹਤ ਸਾਰੀ ਅਨਕੂਲ ਭੀ ਹੈ ਸਗੋਂ ਕਿਧਰੇ ਕਿਧਰੇ ਬੜੇ ਜ਼ੋਰ ਦਾਰ ਵਾਕਾਂ ਵਲ ਹਿੰਦੂਆਂ ਨੂੰ ਭੀ ਪ੍ਰੇਰਿਆ ਹੈ ਤੇ ਇਸ ਵਿਖੇ ਭੀ ਕੁਛ ਸੰਦੇਹ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਤੇ ਖ਼ਾਲਸਾ ਧਰਮ

ਵੈਦਕ ਧਰਮ ਦੇ ਬਚਾਉਣ ਲਈ ਉਤਪਤ ਕੀਤਾ ਸੀ ਪ੍ਰੰਤੂ ਇਨ੍ਹਾਂ ਚਾਲਾਂ ਥੀਂ ਇਹੁ ਪ੍ਰਗਟ ਕਰਦਾ ਹਾਂ ਕਿ ਓਹੁ ਵਰਨ ਆਸ਼੍ਰਮਾਂ ਦੇ ਅਨਕੂਲ ਸੀ ਇਹੁ ਸਚ ਮੁਚ ਕੂੜ ਹੈ ਕਿਉਂ ਜੋ ਉਸਦੇ ਪ੍ਰਤੱਖ ਬਚਨਾਂ ਦ੍ਵਾਰਾ ਪ੍ਰਤੀਤ ਹੋ ਰਿਹਾ ਹੈ ਤੇ ਉਨ੍ਹਾਂ ਦਾ ਸਾਰਾ ਉਦੇਸ਼ ਤੇ ਉਮਰਾਂ ਭਰ ਦੇ ਕੰਮ ਇਸ ਗਲ ਦੇ ਸਾਖੀ ਹਨ ਕਿ ਓਹੁ ਵਰਨ ਆਸ਼੍ਰਮਾਂ ਨੂੰ ਤੋੜਨ ਵਿਖੇ ਉਦੱਮ ਕਰਦੇ ਰਹੇ ਸੀ ਤੇ ਪ੍ਰਚਲਤ ਕਰਨ ਵਾਸਤੇ ਕਦੇ ਭੀ ਉਨ੍ਹਾਂ ਨੇ ਉਪਦੇਸ਼ ਨਹੀਂ ਸੀ ਕੀਤਾ ਤੇ ਜੇਕਰ ਇਸ ਦੇ ਪ੍ਰਤਕੂਲ ਉਸਨੂੰ ਵਰਨ ਆਸ਼੍ਰਮਾਂ ਖਾਸ ਕਰਕੇ ਹਿੰਦੂ ਵਰਨ ਆਸ਼੍ਰਮਾਂ ਦਾ ਸਹਾਇਕ ਮੰਨਿਆ ਜਾਵੇ ਤਾਂ ਅਜੇ ਹੀ ਬਾਤਦੇ ਕਰਨੇ ਕਰਕੇ ਉਨ੍ਹਾਂ ਦੀ ਸਾਰੀ ਉਮਰਾਂ ਦੇ ਪਵਿਤ੍ਰ ਉਦੇਸ਼ ਤੇ ਉਨ੍ਹਾਂ ਦੀਆਂ ਅਦੁਤੀ ਕੁਰਬਾਨੀਆਂ ਤੇ ਉਸਦੀਆਂ ਕਸ਼ਟਤਾਈਆਂ ਖੇਦਾਂ ਦੀਆਂ ਸ਼ੋਹਨ ਸੀ ਲਤਾਂ ਤੇ ਹਿੰਦੂਆਂ ਦੇ ਵਾਸਤੇ ਜੇਹੜੇ ਉਬਾਰਨ ਦੇ ਵਾਸਤੇ ਬੜੇ ਪਕੇ ਕੰਮ ਕੀਤੇ ਹਨ ਗੋਯਾ ਉਨ੍ਹਾਂ ਪਰ ਇਕ ਬੇ ਇਨਸਾਫੀ ਦੀ ਛੁਰੀ ਫੇਰਦੇਣੀ ਹੈ ਜੇਹੜੇ ਥੋੜੇ ਜੇਹੇ ਸਿੱਖ ਆਪਣੇ ਆਪ ਨੂੰ ਜ਼ਾਤੀ ਅਭਿਮਾਨ ਵਿਖੇ ਖਤ੍ਰੀ ਸਿੱਖਾ, ਤੇ ਬ੍ਰਾਹਮਣ ਸਿੱਖ ਸਮਝਦੇ ਹਨ ਤੇ ਆਪਣੇ ਆਪ ਨੂੰ ਵਰਨ ਆਸ਼੍ਰਮਾਂ ਦੇ ਬੰਧਨ ਵਿਖੇ ਮੰਨਦੇ ਹਨ ਓਹੁ ਕੇਵਲ ਕੇਸਾਂ ਕਰਕੇ ਹੀ ਸਿੱਖ ਹਨ ਓਹੁ ਗੁਰੂ ਗੋਬਿੰਦ ਸਿੰਘ ਜੀ ਦੇ ਸਿਖ ਨਹੀਂ ਹਨ ਜਿਨ੍ਹਾਂ ਨੂੰ ਖਾਲਸਾ ਤੇ ਸਿੰਘੀ ਦੀ ਪਦਵੀ ਦਿੱਤੀ ਗਈ ਸੀ

ਉਹੁ ਤ੍ਰੈਹੈਹਤ ਬੈਹਤ ਵਿਖੇ ਪਕੇ ਸੂਰਬੀਰ ਖਤ੍ਰੀ ਧਰਮ ਨੂੰ ਧਾਰਨ ਵਾਲੇ ਤੇ ਧਰਮ ਦੇ ਬਚਾਉਨ ਵਿਖੇ ਪ੍ਰਯਤਨ ਕਰਨੇ ਵਾਲੇ ਹਨ ਪਰ ਜੇਹੜੇ ਕੇਵਲ ਕੇਸਾਂ ਦੇ ਹੀ ਧਾਰਨ ਕਰਕੇ ਸਿੰਘੀ ਦਾਦਾਵਾ ਕਰਦੇ ਹਨ ਓਹੁ ਕੂੜੇ ਸਿੱਖ ਹਨ ਤੇ ਆਪਣੀ ਵਿਚਾਰ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਉਦੇਸ਼ ਨੂੰ ਭੀ ਖਿਲਤ ਮਿਲਤ ਕਰਦੇਣਾ ਇਹੁ ਸਚਾਈ ਥੀਂ ਦੂਰ ਬਾਤ ਹੈ ਤੇ ਇਹੁ ਗਲ ਤਾਂ ਠੀਕ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਵਰਨ ਆਸ਼੍ਰਮਾਂ ਦੀ ਕੈਦ ਨੂੰ ਖੋਲ੍ਹਣਾ ਚਾਹੁੰਦੇ ਸੀ ਤੇ ਸ਼ੂਦਰਾਂ ਨੂੰ ਖਤ੍ਰੀ ਸਗੋਂ ਤਿਨਾਂ ਥੀਂ ਭੀ ਉੱਚੀ ਪਦਵੀ ਦੇਣ ਲਈ ਆਏ ਸੀ ਸੋ ਉਨ੍ਹਾਂ ਨੇ ਤਾਂ ਆਪਣੇ ਖ਼ਾਲਸੇ ਨੂੰ ਸਭਨਾਂ ਨਾਲੋਂ ਵਿਸੇਸ਼ ਪਦਵੀ ਦਿੱਤੀ ਹੈ ਪਰ ਜੇਕਰ ਕੋਈ ਜਾਣੇ ਤਦ ਤਾਂ ਠੀਕ ਹੈ ਸੋ ਹੇ ਭਾਈ ਖ਼ਾਲਸਾ ਜੀ ਜੇ ਤੱਤ ਖਾਲਸੇ ਹੋ ਖਬਰਦਾਰ ਰਹੋ ਬ੍ਰਾਹਮਣ ਸਿੱਖ, ਖਤ੍ਰੀ ਸਿੱਖ, ਤੇ ਆਰੀਯਾ ਸਿਖ ਅਜੇ ਜਾਤੀ ਅਭਿਮਾਨਾਂ ਵਿਖੇ ਫਿਰ ਤੁਹਾਨੂੰ ਹੇਠਾਂ ਡੇਗਣ ਦੇ ਧਿਆਨ ਵਿਖੇ ਹਨ ਇਨ੍ਹਾਂ ਪਾਸੋਂ ਬੋੜ ਜੇਹੇ ਬਚਕੇ ਹੀ ਰੈਹਣਾਂ ਕਿਸੇ ਖ਼ਾਲਸੇ ਨੂੰ ਇਹੁ ਬਾਤ ਕਦੇ ਭੀ ਚੰਗੀ ਨਹੀਂ ਪ੍ਰਤੀਤ ਹੁੰਦੀ ਹੋਵੇਗੀ ਕਿ ਜਿਸ ਬੂਟੇ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੁੱਤ੍ਰਾਂ ਦੇ ਲਹੂ ਨਾਲ ਸਿੰਚਕੇ ਉਚੇਰਾ ਕੀਤਾ ਹੋਵੇ ਓਹੁ ਸ੍ਵਾਰਥੀ ਪੁਰਖਾਂ ਦੀ ਬੇਤਰਸੀ ਨਾਲ ਪੁੱਟਿਆ ਜਾਵੇ ॥

ਇਸ ਵਿਸ਼ੇ ਪਰ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਹੈ ਕਿ ਹੇ

ਨੰਦਲਾਲ ਨੰਦਲਾਲ ਗੁਰੂ ਜੀ ਦਾ ਸੇਵਕ ਸਿਖ ਹੈ ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਉਸਦੀ ਪਤ੍ਰਕਾ ਦੇ ਉਤ੍ਰ ਵਿਖੇ ਲਿਖਯਾ ਹੈ ਸੀ ਕਿ ਖ਼ਾਲਸੇ ਦੇ ਕੀਹ ਕੀਹ ਕੰਮ ਯੋਗ ਕਰਨ ਦੇ ਹਨ ਤੇ ਉਸਦੇ ਉੱਤ੍ਰ ਨੂੰ ਤਨਖ਼ਾਹ ਨਾਮਾਂ ਕਰਕੇ ਆਖਦੇ ਹਨ ) ਜੋ ਕੁੱਛ ਉਪਰ ਆਗਯਾ ਦਿਤੀ ਗਈ ਹੈ ਇਸ ਪਰ ਚਲਣਾਂ ਖ਼ਾਲਸੇ ਦਾ ਪਰਮ ਧਰਮ ਹੈ ਮੈਂ ਆਪਣੀ ਰਾਜਧਾਨੀ ਬਨਾਵਾਂਗਾ ਚਾਰੇ ਹੀ ਵਰਨ ਇੱਕ ਵਰਨ ਹੋਜਾਣਗੇ ਸਾਰੇ ਸੰਸਾਰ ਇੱਕੋ ਹੀ ਵਾਹਿ ਗੁਰੂ ਈਸ਼੍ਵਰ ਦਾ ਨਾਮ ਜਪਾਵਾਂਗਾ ਸਿੰਘ ਘੋੜਿਆਂ ਪਰ ਸਵਾਰੀਆਂ ਕਰਨਗੇ ਤੇ ਹਥਾਂ ਪਰ ਬਾਜ ਜੁਰਰੇ ਬੈਠਾਵਣਗੇ ਤੁਰਕ ਉਨ੍ਹਾਂ ਦੇ ਅੱਗੇ ਅੱਗੇ ਭੱਜ ਦੇ ਫਿਰਨਗੇ ਇਤ ਆਦਿਕ ॥

ਰੈਹਤ ਨਾਮੇ ਵਿਖੇ ਲਿਖਯਾ ਹੈ ਕਿ ਮੈਂ ਚੌਹਾਂ ਵਰਨਾਂ ਨੂੰ ਇੱਕ ਅੰਗ ਬਣਾਵਾਂਗਾ ਤੇ ਉਨ੍ਹਾਂ ਦੇ ਜਪਣ ਵਾਸਤੇ ਇੱਕ ਵਾਹਿ ਗੁਰੂ ਦਾ ਹੀ ਸ਼ਬਦ ਸਜਾਵਾਂਗਾ ॥

ਇਸ ਵਿਸ਼ੇ ਪਰ ਪੈਹਲੇ ਵਿਸਤਾਰ ਪੂਰਬਕ ਬਾਦ ਹੋ ਚੁਕਾ ਹੈ ਗੁਰੂ ਗੋਬਿੰਦ ਸਿੰਘ ਜੀ ਨੇ ਵਰਨ ਆਸ਼੍ਰਮਾਂ ਨੂੰ ਮੇਟਿਆ ਹੈ ਭਲਾ ਕੀਹ ਮਜਾਲ ਹੈ ਕਿ ਉਨ੍ਹਾਂ ਨੇ ਸਿੰਘਾਂ ਵਿੱਚ ਕੋਈ ਜਾਤ ਪਾਤ ਬ੍ਰਾਹਮਨ ਯਾ ਖਤ੍ਰੀ ਦੀ ਭਿੰਨ ਭੇਦਤਾਈ ਰਖੀ ਹੋਵੇ ॥

ਵਾਹਿਗੁਰੂ॥ ਗੁਰੂ ਵਾਹਿਗੁਰੂ ਤੇ ਗੁਰੂ ਸ਼ਬਦ ਥੀਂ ਸਿੰਘਾਂ ਦੇ ਪੁਸਤਕਾਂ ਵਿਖੇ ਆਖ੍ਯ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭੀ ਤਾੜ੍ਹ ਪੂਜਤਾ

ਈਸ਼੍ਵਰਦੀ ਹੀ ਸੀ ਜੇਹੜਾ ਪੁਰਖ ਦਾ ਸੱਚਾ ਤੇ ਬੇਸਰੀਕ ਅਦੁਤੀ ਹੈ ਗੁਰੂ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਇਨਾਂ ਸ਼ਬਦਾ ਨੂੰ ਉਸੇ ਤਰਾਂ ਹੀ ਈਸ਼੍ਵਰ ਦਾ ਨਾਮ ਹੀ ਸਿਧ ਕੀਤਾ ਹੈ ਜੇਹਾ ਕਿ ਆਦਿ ਅੰਤ ਏਕੋ ਅਵਤਾਰਾ ॥ ਸੋਈ ਗੁਰੂ ਸਮਝੀਓ ਹਮਾਰਾ ॥

ਸ਼ਰਾਧ ਸ਼ਰਾਧਾਂ ਨੂੰ ਭੀ ਨਹੀਂ ਮੰਨਦੇ ਸੀ ਤੇ ਸਗੋਂ ਉਨਾਂ ਦੇ ਪ੍ਰਤਿ ਕੂਲ ਵਾਕ ਉਚਾਰਦੇ ਸੀ॥

(੧) ਜੀਵਤ ਪਿਤ੍ਰ ਨਾਂ ਮਾਨੇ ਕੋਊ ਮੂਏ ਸਰਾਧ ਕਰਾਹੀ॥
ਪੁਨਹ ਮਾਟੀ ਕੇ ਕਰ ਦੇਵਾ ਦੇਵੀ ਤਿਸ ਆਗੇ ਜੀਉ ਦੇਹੀ॥
ਐਸੇ ਪਿਤ੍ਰ ਤੁਮਾਰੇ ਕਹੀਅਹਿ ਆਪਨ ਕਿਹਾ ਨਾਂ ਲੇਹੀ ॥

(੨) ਪਿਤ੍ਰ ਭੀ ਬਪਰੇ ਕਿਊਂ ਕਰ ਪਾਵਹਿ ਕਊਏ ਕੂਕਰ ਖਾਂਹੀ ॥

(ਟੀਕਾ) ਜੱਦ ਸ਼ਰਾਧਾਂ ਦਾ ਕੀਤਾ ਹੋਯਾ ਪ੍ਰਸ਼ਾਦਿ ਕਾਂ ਤੇ ਕੁੱਤੇ ਹੀ ਖਾਂਦੇ ਹਨ ਤਾਂ ਪਿੱਤ੍ਰਾਂ ਨੂੰ ਕਿਸ ਪ੍ਰਕਾਰ ਕਰਕੇ ਭੋਜਨ ਪੌਹਚ ਸਕਦਾ ਹੈ ਜੀਉਦੇ ਪੁਰਖਾਂ ਨੂੰ ਪਿੱਤ੍ਰਾਂ ਕੋਈ ਮੰਨਦਾ ਹੀ ਨਹੀਂ ਮਰਨੇ ਪਰ ਸਰਾਧ ਕਰ ਉਣੇ ਨਿਸ਼ਫਲ ਹਨ ਫੇਰ ਮਿੱਟੀ ਦੇ ਦੇਵੀ ਦੇਵਤੇ ਬਣਾਕੇ ਉਨਾਂ ਦੇ ਅੱਗੇ ਜੀਵ ਘਾਤ ਕਰਦੇ ਹੈਨ ਕੀਹ ਤੁਹਾਡੇ ਪਿਤ੍ਰ ਅਜੇਹੇ ਬਲਹੀਨ ਹੈਨ ਜੋ ਅਪਣੇ ਜੋਗੀ ਭੀ ਰੋਟੀ ਨਹੀਂ ਪ੍ਰਾਪਤ ਕਰ ਸਕਦੇ ॥

ਤੀਰਥ ਅੰਮ੍ਰਿਤਸਰ ਨੂੰ ਖਾਲਸੇ ਵਾਸਤੇ ਹੀ ਤੀਰਥ ਠੈਹਰਾਯਾ ਹੈ ਪ੍ਰੰਤੂ ਤੀਰਥ ਵਿਖੇ ਇਸ਼ਨਾਨ ਕਰਨ ਨੂੰ ਅਤੇ ਦਰਸ਼ਨ ਕਰਨ ਨੂੰ ਹੀ ਓਹੁ ਪਵਿੱਤ੍ਰ ਫਲਦਾਇਕ ਉਤਮ ਕਾਰਜ ਨਹੀਂ ਦਸਦੇ ਅੰਮ੍ਰਿਤਸਰ ਤੀਰਥ ਠੈਹਰਾਉਨ ਕਰਕੇ ਖਾਲਸੇ ਦੇ ਵਾਸਤੇ ਇੱਕ ਨਿਸ਼ਾਨ ਪ੍ਰਚਲਤ ਕਰ ਦਿਤਾ ਹੈ ਜੇਕਰ ਹਿੰਦੂ ਭੀ ਇਸੇ ਤਰਾਂ ਹੀ ਆਪਣੇ ਤੀਰਥਾਂ ਨੂੰ ਆਪਣੇ ਫਿਰਕੇ ਦਾ

ਮੱਧਜਸਤ੍ਰ ਨਿਯਤ ਕਰਨ ਤਾਂ ਕੁਛ ਤਾਤਪ੍ਰਯ ਪ੍ਰਾਪਤ ਹੋਸਕ ਦਾ ਹੈ ਪ੍ਰੰਤੂ ਐਵੇਂ ਹੀ ਤੀਰਥਾਂ ਦੇ ਦਰਸ਼ਨਾਂ ਨੂੰ ਤੇ ਇਸ਼ਨਾਨ ਕਰਨ ਨੂੰ ਗੁਰੂ ਗੋਬਿੰਦਸਿੰਘ ਜੀ ਆਤਮਕ ਫਲਦਾਤਾ ਨਹੀਂ ਮੰਨ ਦੇ ਹਨ ਜੇਹਾਕੁ ॥

ਜਲਕੇ ਮੱਜਨਜੇ ਗਤਿ ਹੋਵੇ ਨਿਤ ਨਿਤ ਮੇਂਡਕ ਨ੍ਹਾਵੈ ॥
ਜੈਸੇ ਮੇਂਡਕ ਤੈਸੇ ਓਇ ਨਰ ਫਿਰ ਫਿਰ ਜੂਨੀ ਆਵੈ ॥

ਜੇ ਪਾਨੀ ਵਿਖੇ ਇਸ਼ਨਾਨ ਕਰਨੇ ਕਰਕੇ ਜੇ ਮੁਕਤੀ ਹੁੰਦੀ ਤਾਂ ਡੱਡੂ ਹਰ ਵੇਲੇਹੀਇਸ਼ਨਾਨ ਕਰਦਾਹੈ ਉਨ੍ਹਾਂਦੀ ਕਿਉਂ ਗਤੀ ਨਹੀਂ ਹੁੰਦੀ ਏਸੇ ਤਰਾਂ ਹੀ ਪ੍ਰਾਣੀ ਜਲਦੇ ਇਸ਼ਨਾਨ ਕਰਨੇ ਕਰਕੇ ਮੁਕਤੀ ਨੂੰ ਪ੍ਰਾਪਤ ਨਹੀਂ ਹੋ ਸਕਦਾ ਤੇ ਫੇਰ ਫੇਰ ਡੱਡੂ ਵਾਂਗੂੰ ਹੀ ਜੰਮਦਾ ਮਰਦਾ ਰੈਂਹਦਾ ਹੈ ॥

ਧਰਮ ਮਜ਼ੂਬ } ਸਭ ਧਰਮਾਂ ਦੀ ਸ਼ਿਖਯਾ ਤੇ ਪਰਾਣਾਂ ਆਦਿਕ ਹਿੰਦੂਆਂ ਦੀਆਂ ਪੁਸਤਕਾਂ ਨੂੰ ਧੋਖਾ ਦੇਣ ਵਾਲੀਆਂ ਜਾਣਦੇ ਸੀ ਤੇ ਉਸ ਧੋਖੇ ਥੀਂ ਬਚਨ ਲਈ ਬਾਰੰਬਾਰ ਸਿਖਾਂ ਨੂੰ ਉਪਦੇਸ਼ ਕਰਦੇ ਸੀ ਜਿਸਦੇ ਦ੍ਰਿਸ਼ਟਾਂਤ ਅਨੇਕਾਹੀ ਪੈਹਲੇ ਪੰਨਿਆਂ ਪਰ ਲਿਖੇ ਹਨ ਅਥਵਾ ਅਗੇਭੀ ਲਿਖੇ ਜਾਣਗੇ ਸ਼ਰਾਬ ਤੇ ਮਸਤੀ ਦੇਣ ਵਾਲੀਆਂ ਚੀਜ਼ਾਂ ਥੀਂ ਖ਼ਾਲਸੇ ਨੂੰ ਮਨਾ ਕੀਤਾ ਤਮਾਕੂ ਆਦਿਕ ਦਾ ਛੋਹਣਾ ਭੀ ਬੁਰਾ ਜਾਨਦੇ ਸਨ ਔਰ ਸ਼ਰਾਬ ਆਦਿਕ ਦੀ ਭੀ ਆਗਯਾ ਨਹੀਂ ਹੈ ॥ ਆਪ ਭੀ ਸ਼ਿਕਾਰ ਖੇਡਿਆ ਕਰਦੇਸੀ ਤੇ ਖ਼ਾਲਸੇ ਨੂੰ ਭੀ

ਸ਼ਿਕਾਰ ਖੇਡਨ ਦੀ ਆਗਿਆ ਦੇ ਛਡੀ ਹੈ ਜੇਹਾਕੁ ਉਨ੍ਹਾਂਦੀ ਰਸਨਾ ਦ੍ਵਾਰਾ ਵਾਕ ਨਿਕਲਿਆ ਹੈ ॥

ਰਾਜ ਸਾਜ ਹਮ ਪਰ ਜਬ ਆਯੋ ॥ ਯਥਾਸ਼ਕਤਿ ਤਬ ਧਰਮ ਚਲਾਯੋ।ਭਾਂਤਭਾਂਤਤ ਬਖੇਲ ਸ਼ਿਕਾਰਾ। ਮਾਰੇ ਰੋਂ ਰੀਛਝੁੰਖਾਰਾ ਪੁਨਹ ਔਰ ਵਾਸ਼ਨਾ ਨਾਹ ਕੁਛ ਧਰਮ ਜੁੱਧ ਕੋ ਚਾਇ॥

ਜਦ ਮੈਨੂੰ ਹਕੂਮਤ ਮਿਲੀ ਤਾਂ ਮੈ ਆਪਨੀ ਸ਼ਕਤਿ ਅਨੁਸਾਰ ਧਰਮ ਚਲਾਯਾ ਤੇ ਭਾਂਤ ਭਾਂਤ ਦੇ ਸ਼ਿਕਾਰਾਂ ਵਿਖੇ ਰਿੱਛ ਤੇ ਰੋਝ ਆਦਿਕ ਮਾਰੇ ॥

ਬਿਨਾ ਧਰਮ ਜੁਧਦੇ ਹੋਰ ਕੋਈ ਮੇਰੀ ਇਛਾ ਨਹੀਂ ਹੈ॥

ਤਨਖਾਹ ਨਾਮੇ ਵਿਖੇ ਲਿਖਯਾ ਹੈ ਕਿ ਕੋਈ ਸਿੰਘ ਤੁਰਕਾਂ ਦੇ ਹੱਥਾਂ ਦਾ ਮਾਰਿਆ ਹੋਯਾ ਮਹਾਂ ਪ੍ਰਸਾਦ ( ਮਾਸ ) ਨਾਂ ਖਾਵੇ ਇਸ ਥੀਂ ਹੀ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂਨੇ ਮਾਂਸਖਾਂਣ ਦੀ ਆਗਿਆ ਸਿਖਾਂ ਨੂੰ ਦਿੱਤੀ ਸੀ ਮਾਸ ਦੇ ਭੋਜਨ ਨੂੰ ਮਹਾ ਪ੍ਰਸ਼ਾਦ ਕਰਕੇ ਉਚਾਰਦੇ ਹਨ ਗੰਢੇਦਾ ਨਾਉਂ ਰੁਪਾਪ੍ਰਸ਼ਾਦ ਰਖਿਆ ਹੋਯਾ ਹੈ ਕਿਉਂਕਿ ਕਈ ਹਿੰਦੂ ਗੰਢਾ ਖਾਣੋ ਭੀ ਪ੍ਰਹੇਜ਼ ਕਰਦੇ ਹਨ ਇਸ ਵਾਸਤੇ ਇਸਦਾ ਨਾਮ ਹੀ ਰੁੱਪਾਕਰ ਦਿੱਤਾ ਹੈ ( ਵੇਦ ) ਬੇਦਾਂ ਨੂੰ ਓਹ ਚੰਗਾ ਤੇ ਪਵਿੱਤ੍ਰ ਜਾਣਦਾ ਸੀ ਤੇ ਇਸੇ ਦੀ ਹੀ ਸਹਾਇਤਾ ਤੇ ਬਚਾਉ ਵਾਸਤੇ ਉਸਨੇ ਖ਼ਾਲਸਾ ਧਰਮ ਬਨਾਯਾ ਸੀ ਇਸਬਾਤ ਦਾ ਨਿਰਣਾਂ ਬਚਿੱਤ੍ਰ ਨਾਟਕ ਵਿਖੇ ਵਿਸਤਾਰ ਪੂਰਬਕ ਹੈ ਹਾਂ ਇਸਗਲ ਦੀ

ਬਾਬਤ ਸੰਦੇਹ ਹੈ ਕਿ ਖ਼ਬਰੇ ਓਹੁ ਵੇਦਾਂ ਨੂੰ ਆਕਾਸ਼ ਬਾਣੀ ਮੰਨਦਾ ਸੀ ਯਾ ਨਹੀਂ ਸੀ ਮੰਨ ਦਾ ਪ੍ਰੰਤੂ ਜਿਤਨੀ ਵਧੀਕ ਓਹੁ ਵੇਦਾਂ ਦੀ ਇਜ਼ਤ ਕਰਦੇ ਸੀ ਉਸ ਥੀਂ ਪ੍ਰਤੀਤ ਹੋਸਕਦਾ ਹੈ ਕਿ ਓਹੁ ਬੇਦਾਂ ਨੂੰ ਈਸ਼੍ਵਰ ਰਚਤ ਬਾਣੀ ਮੰਨਨ ਵਾਲਾ ਸੀ ਕਿਉਂਕਿ ਉਸ ਨੇ ਕਈ ਵਾਰੀ ਹਿੰਦੂਆਂ ਨੂੰ ਵੇਦਾਂ ਦੀ ਸਿਖ੍ਯਾ ਦੇ ਧਾਰਨ ਵਾਸਤੇ ਕਈ ਜਗਾਂ ਕਿਹਾ ਬਤੌਰ ਨਮੂਨੇ ਦੇ ਮੈਂ ਕੁਛ ਵਾਕ ਲਿਖਦਾ ਹਾਂ॥

(੧) ਤੁਮ ਸਭ ਹੀ ਤੇ ਰੈਹਤ ਨਿਰਾਲਮ ॥ ਜਾਨਤ ਬੇਦ ਭੇਦ ਅਰੁ ਆਲਮ ॥

ਹੇ ਈਸ਼੍ਵਰ ਤੂੰ ਸਭਨਾਂ ਥੀਂ ਨਿਰਾਲਾ ਹੈਂ ਅਰਥਾਤ ਪ੍ਰਕ੍ਰਿਤੀ ਜੀਵਾਂ ਥੀਂ ਵਖਰਾ ਹੈ ਬੇਦ ਜਾਨਦੇ ਹਨ ਤੇ ਵਿਦ੍ਯਾਵਾਨ ਭੇਦ ਜਾਣਦੇ ਹਨ॥

(੨) ਜਿਸ ਥਾਂ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਇਹੁ ਕਹਾ ਹੈ ਕਿ ਲੋਕ ਵੇਦਾਂ ਪਰ ਨਹੀਂ ਚਲਦੇ ਅਤੇ ਸ਼ੁਰਤੀਆਂ ਸਿੰਮ੍ਰਤੀਆਂ ਵਿਖੇ ਜਿੱਥੇ ਕਿਧਰੇ ਪ੍ਰਤਿਕੂਲ ਵਾਕ ਹਨ ਓਥੇ ਇਹੁ ਜਾਣ ਲੈਣਾ ਕਿ ਓਹੁ ਵੇਦਾਂ ਦੇ ਪ੍ਰਤਿਕੂਲ ਸੀ ਝੂਠ ਹੈ॥

<u>ਈਸ਼੍ਵਰ</u> ਗੁਰੂ ਗੋਬਿੰਦ ਸਿੰਘ ਜੀ ਉਸ ਈਸ਼੍ਵਰ ਨੂੰ ਮੰਨਦੇ ਸੀ ਜਿਸਦਾ ਵੇਦਾਂ ਵਿਖੇ ਨਿਰਣਾ ਹੈ ਅਰਥਾਤ ਅਜੇਹੇ ਈਸ਼੍ਵਰ ਨੂੰ ਜੇਹੜਾ ਸਚਦਾਨੰਦ, ਅਕਾਲ, ਅਜਨਮਾ, ਅਜੂਨੀ ਅਮਰ,

ਅਭੈ, ਸਰਬ ਵਿਆਪਕ, ਬੇਅੰਤ, ਅਦੁੱਤੀ, ਅਰੂਪ, ਅਸਥਾਨ ਥੀਂ ਰੈਹਤ, ਹੱਦਾਂ ਥੀਂ ਰੈਹਤ, ਅਨੰਤ ਸਰਬੰ ਆਧਾਰ ਨਿਰਲੇਪ, ਨਿਆਇਕਾਰੀ ਹੈ ਉਸਦੀ ਪੂਜਾ ਕਰਦੇ ਸੀ ਪੁਰਖ ਦੇ ਰਚੇ ਹੋਏ ਕਰਤੱਬ ਨੂੰ ਈਸ੍ਵਰ ਨਹੀਂ ਮੰਨਦੇ ਸੀ ਤੇ ਨਾਹੀਂ ਉਸਦੇ ਰਚੇ ਹੋਏ ਕਿਸੇ ਪੁਰਖ ਨੂੰ ਔਤਾਰ ਹੀ ਜਾਣਦੇ ਤੇ ਨਾਹੀਂ ਪੂਜਾ ਕਰਦੇ ਹੁੰਦੇ ਸੀ॥

ਇਨ੍ਹਾਂ ਗਲਾਂ ਦਾ ਹੋਰ ਹਾਲ ਲਿਖਣ ਦੀ ਲੋੜ ਨਹੀਂ ਕਿਉਂ ਜੋ ਇਹੁ ਬੜੇ ਖੁਲਾਸੇ ਬਚਨ ਹੈਨ ਤੇ ਤਿਨ੍ਹਾਂ ਨਾਲ ਹੀ ਸਾਰਾ ਗੁਰੂ ਗ੍ਰੰਥ ਸਾਹਿਬ ਜੀ ਭਰਿਆ ਹੋਯਾ ਹੈ ਮੈਂ ਤਾਂ ਕੇਵਲ ਬਚਿਤ੍ਰ ਨਾਟਿਕ, ਰਹਰਾਸ, ਹਜ਼ਾਰੇ ਦੇ ਸ਼ਬਦ ਅਕਾਲ ਉਸਤਤਿ ਆਦਿਕ ਹੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦਾ ਹਾਂ॥

<u>ਆਵਾਗਉਨ</u>- ਉਹ ਆਵਾਗਵਣ ਨੂੰ ਮੰਨਦਾ ਸੀ ਤੇ ਅਪਣਾ ਜਨਮ ਧਾਰਨ ਦਾ ਕਾਰਨ ਆਵਾਗਉਣ ਨਾਲ ਹੀ ਪ੍ਰਬੰਧ ਬਚਿੱਤ੍ਰ ਨਾਟਿਕ ਵਿਖੇ ਕੀਤਾ ਹੈ ਤੇ ਮੈਂਹਦੀ ਮੀਰ ਵਿਖੇ ਵਰਨੰਨ ਹੈ ਕਿ ਜੇਹੜਾ ਇਕ ਪ੍ਰਮੇਸ਼੍ਵਰ ਅਕਾਲ ਪੁਰਖ ਨੂੰ ਨਹੀਂ ਮੰਨਦਾ ਸੋ ਬਾਰੰਬਾਰ ਜੰਮਦਾ ਮਰਦਾ ਰੈਹਿੰਦਾ ਹੈ॥

<u>ਕੁੜੀਮਾਰ</u>- ਹਿੰਦੂਆਂ ਦੀਆਂ ਕਈ ਜ਼ਾਤਾਂ ਵਿਖੇ ਜੇਹੜੇ ਆਪਣੇ ਆਪ ਨੂੰ ਉੱਚੀ ਜ਼ਾਤ ਮੰਨਦੇ ਹੈਨ ਕੁੜੀ ਮਾਰਨੇ ਦੀ ਰਸਮ ਪ੍ਰਚਲਤ ਸੀ ਜਿਸਦਾ ਕਾਰਨ ਕੁਛ ਤਾਂ ਮੁਸਲਮਾਨਾਂ ਦੇ ਉਪੱਦ੍ਰਵ ਸੇ ਪ੍ਰੰਤੂ ਹਿੰਦੂਆਂ ਦੀ ਜ਼ਾਤ ਵਰਨਾਂ ਦੀ ਵਡਿਆਈ

ਭੀ ਇਸਦਾ ਕਾਰਨ ਸੀ ਗੁਰੂ ਗੋਬਿੰਦ ਸਿੰਘ ਜੀ ਇਸ ਬਾਤਦੇ ਅਤਯੰਤ ਹੀ ਵਿਰੁਧ ਸੀ ਜੋ ਉਨ੍ਹਾਂਨੇ ਆਪਣੇ ਖ਼ਾਲਸੇ ਨੂੰ ਆਗਿਆ ਕੀਤੀ ਕਿ ਜੇਹੜੇ ਪੁਰਖ ਕੁੜੀਮਾਰ ਹੈਨ ਉਨ੍ਹਾਂ ਨਾਲ ਖ਼ਾਲਸਾ ਮੇਲ ਜੋਲ ਨਾਂ ਰਖੇ ਤੇ ਨਾਂਹੀ ਉਸਦੇ ਘਰ ਦਾ ਪ੍ਰਸਾਦ ਜਲ ਛੱਕੇ ਤੇ ਨਾਂਹੀ ਕਿਸੇ ਪ੍ਰਕਾਰ ਦੀ ਸਕੀਰੀ ਉਨ੍ਹਾਂ ਨਾਲ ਕਰੇ ਜੇਹਾ ਕਿ ਰੈਹਤ ਨਾਮੇ ਵਿਖੇ ਲਿਖਯਾ ਹੈ ਕਿ ਜੇਹੜਾ ਸਿੰਘ ਕੁੜੀਮਾਰ ਦੇ ਘਰੋਂ ਭੋਜਨ ਜਲ ਖਾਵੇਪੀਵੇਗਾ ਓਹੁ ਪਾਪੀ ਮਰਕੇ ਕਸ਼ਟ ਉਠਾਵੇਗਾ॥

<u>ਸੂਤਕ</u> ਗੁਰੂ ਨਾਨਕ ਦੇਵ ਜੀ ਦੇ ਵਾਂਗੂੰ ਉਨ੍ਹਾਂ ਵਰਗੇ ਹੀ ਅੰਦਰੋਂ ਅੰਦਰ ਸੂਤਕਦੇ ਪ੍ਰਤਿਕੂਲਸੇ ਓੜਕ ਨੂੰ ਜੋ ਅੰਤ ਸਮੇ ਵਿਖੇ ਆਗਿਆ ਕੀਤੀ ਹੈ ਉਸ ਵਿਖੇ ਸੂਤਕ ਨਾਂ ਰਖਣ ਦੀ ਲਈ ਹੁਕਮ ਹੈ ਤੇ ਸੂਤਕ ਤਦੇ ਹੀਹਟ ਸੱਕਦਾ ਹੈ ਜਦ ਸ਼ਰੀਰ ਨੂੰ ਪਵਿਤ੍ਰ ਰਖੋਗੇ ਹੋਰ ਕੋਈ ਸੂਤਕ ਨਹੀਂ ਪ੍ਰੰਤੂ ਮੁਸਲਮਾਨਾਂ ਨਾਲ ਛੂਤ ਛਾਤ ਵਲੋਂ ਤੇ ਉਨ੍ਹਾਂ ਦੇ ਹਲਾਲ ਕੀਤੇ ਹੋਏ ਮਾਸ ਖਾਂਣ ਵਲੋਂ ਗੁਰਾਂ ਨੇ ਮਨਾਹ ਕੀਤਾ ਹੈ ਸੀ ਕਿਉਂਕਿ ਓਹੁ ਜਾਣਦੇ ਸੀ ਜੋ ਇਸਤਰਾਂ ਦੂਰ ਰੈਹਣ ਕਰਕੇ ਭੀ ਹਿੰਦੂ ਮੁਸਲਮਾਨ ਹੋਣੋ ਬਚੇ ਰਹੇ ਹਨ ਭਾਵੇਂ ਘਾਟੇ ਭੀ ਉਨ੍ਹਾਂ ਨਾਲੋਂ ਕੁਛ ਘੱਟ ਨਹੀਂ ਹੋਏ ਕਿਉਂਕਿ ਜੇਹੜਾ ਪੁਰਖ ਹਿੰਦੂ ਧਰਮ ਥੀਂ ਰੰਚਕ ਮਾਤ੍ਰ ਡਿਗਾ ਫੇਰ ਓਹੁ ਮੁੜ ਨਾ ਉਠਿਆ ਇਸ ਵਾਸਤੇ ਮੁਸਲਮਾਨਾਂ ਦੇ

ਸਨਮੁਖ ਸੂਤਕ ਭਿੱਟ (ਅਪਵਿਤ੍ਰਤਾ) ਦੀ ਗਲ ਨੂੰ ਥੋੜੀਂ ਜੇਹੀ ਪਕਿਆਈ ਨਾਲ ਉਸਦੇ ਘਾਟੇ ਨੂੰ ਇਸਤਰਾਂ ਨਾਲ ਬਦਲ ਦਿੱਤਾ ਕਿ ਜੇਹੜਾ ਪੁਰਖ ਹਿੰਦੂ ਧਰਮ ਥੀਂ ਫਿਰਜਾਵੇ ਭਾਵੇਂ ਓਹੁ ਕੋਈ ਧਰਮ ਗ੍ਰੈਹਣ ਕਰਲਵੇ ਪਰ ਓਹੁ ਫਿਰ ਪਾਹੁਲ ਲੈਕੇ ਖਾਲਸਾ ਧਰਮ ਵਿਖੇ ਮਿਲ ਸਕਦਾ ਹੈ ਦੂਸਰੇ ਬੋਲੀ ਫ਼ਾਰਸੀ ਤੇ ਅਰਬੀ ਪੜ੍ਹਨ ਵਲੋਂ ਸਿੱਖਾਂ ਨੂੰ ਨਿਖੇਧ ਕੀਤਾ ਜਿਸਦਾ ਤਾਤਪ੍ਰਯ ਇਸ ਗਲ ਥੀਂ ਬਿਨਾਂ ਹੋਰ ਕੋਈ ਸਿੱਧ ਨਹੀਂ ਹੁੰਦਾ ਕਿ ਖ਼ਾਲਸੇ ਨੂੰ ਮੁਸਲਮਾਨ ਥੀਂ ਸਭਨਾਂ ਚੀਜ਼ਾਂ ਨਾਲੋਂ ਘਿਨ ਕਰਾਈ ਜਾਵੇ ਇਕ ਕਹਾਵਤ ਇਸ ਵਿਖੇ ਪਰ ਪ੍ਰਚਲਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਉਪਦੇਸ਼ ਦਿੱਤਾ ਸੀ ਕਿ ਮੁਸਲਮਾਨਾਂ ਦੀ ਕਿਸੇ ਵਸਤੂ ਦੀ ਉਪਮਾਂ ਨਹੀਂ ਕਰਨੀ ਜੇਹੜਾ ਕਰੇਗਾ ਓਹੁ ਤਨਖ਼ਾਹੀਆ ਸਿੱਖ ਹੋਵੇਗਾ ਅਤੇ ਉਸ ਉਤੇ ਜੁਰਮਾਨਾਂ ਕੀਤਾ ਜਾਵੇਗਾ॥ ਇਕ ਵਾਰੀ ਇਕ ਮੜ੍ਹੀ ਅਥਵਾ ਮਸੀਤ ਦੀਆਂ ਕੰਧਾਂ ਨੂੰ ਸੁੰਦਰ ਬਣੀਆਂ ਦੇਖਕੇ ਗੁਰੂ ਗੋਬਿੰਦ ਸਿੰਘ ਜੀ ਆਪ ਉਸਦੀ ਉਪਮਾਂ ਕਰ ਬੈਠੇ ਤਾਂ ਸਿੱਖਾਂ ਨੇ ਇਸ ਬਾਤੋਂ ਪਕੜ ਲੀਤਾ ਤੇ ਓੜਕ ਨੂੰ ਸਿੰਘਾਂ ਦੇ ਦੀਵਾਨ ਵਿਖੇ (੧੫ ਰੁਪਯੇ ਤਨਖ਼ਾਹ) ਅਰਥਾਤ ਜੁਰਮਾਨਾ ਗੁਰੂ ਗੋਬਿੰਦ ਸਿੰਘ ਜੀ ਉਤੇ ਸਿੰਘਾਂ ਨੇ ਲਾਇਆ ਤੇ ਉਸ ਤਨਖ਼ਾਹ ਨੂੰ ਲੈਕਰਕੇ ਕੜਾਹ ਪ੍ਰਸਾਦ ਸਜਾਕੇ ਵਰਤਾਇਆ ਸਿਖ ਹੋਣ ਤਾਂ ਅਜੇਹੇ ਹੋਣ ਤੇ ਗੁਰੂ ਹੋਣ ਤਾਂ

ਅਜੇਹੇ ਹੀ ਹੋਣ ਕਿਉਂ ਨਾਂ ਹੁੰਦੇ ਓੜਕ ਨੂੰ ਖ਼ਾਲਸਾ ਧਰਮ ਦੀ ਸਿਖਯਾ ਸੀ ਨਿਆਉਂ ਏਸੇ ਦਾ ਨਾਂਉਂ ਹੈ ਤੇ ਬਿਨਾ ਅਭਿਮਾਨੋ ਪਿਆਰ ਕਰਨ ਵਾਲੀ ਕੌਮ ਇਸੇ ਨੂੰ ਆਖਦੇ ਹਨ ਪ੍ਰੰਤੂ ਫ਼ਾਰਸੀ ਤੇ ਅਰਬੀ ਨਾ ਪੜਨ ਦੀ ਅਜੇਹੀ ਬੰਧਨ ਸੀ ਕਿ ਉਸਦੀ ਤਾਮੀਲ ਨਾ ਹੋਈ ਤੇ ਨਾਂਹੀ ਇਹੁ ਹੋਣਾ ਸੰਭਵ ਸੀ ॥

ਰੰਗ ਹਿੰਦੂਆਂ ਨੂੰ ਕਿਸੇ ਸਮੇ ਵਿਖੇ ਨੀਲੇ ਰੰਗ ਨਾਲ ਬੜਾ ਪਿਆਰ ਸੀ ਪ੍ਰੰਤੂ ਇਸ ਵਾਸਤੇ ਕਿ ਨੀਲਾ ਰੰਗ ਮੁਸਲਮਾਨਾਂ ਵਿਖੇ ਧਾਰਮਕ ਜਾਣਕੇ ਪਵਿਤ੍ਰ ਗਿਣਿਆ ਜਾਂਦਾ ਹੈ ਸੀ ਇਸ ਕਰਕੇ ਹਿੰਦੂਆਂ ਨੇ ਉਸ ਪਾਸੋਂ ਘਿਣ ਕਰਕੇ ਉਸਨੂੰ ਵਰਤਣਾਂ ਬੁਰਾ ਜਾਤਾ ਤੇ ਐਥੋਂ ਤਾਈ ਇਸ ਨਾਲ ਈਰਖਾ ਕਰਨ ਲਗ ਗਏ ਕਿ ਰਾਜ ਪੂਤ ਨੀਲ ਬੀਜਦੇ ਭੀ ਨਹੀਂ ਸੇ ਕੇਸਰੀ ਰੰਗ ਹਿੰਦੂਆਂ ਵਿਖੇ ਬੌਹਤ ਚਿਰਾਂ ਥੀਂ ਪਵਿਤ੍ਰ ਧਾਰਮਕ ਗਿਣਿਆਂ ਗਿਆ ਹੈ ਪ੍ਰੰਤੂ ਗੇਰੀ ਰੰਗੇ ਕਪੜੇ ਵਾਲੇ ਫ਼ਕੀਰਾਂ ਨੇ ਓਹੁ ਧੁੰਧ ਮਚਾਈ ਕਿ ਕੇਸਰੀ ਰੰਗ ਨੂੰ ਭੀ ਬਦਨਾਮ ਕਰਦਿੱਤਾ ਤੇ ਬੁਧਵਾਨ ਹਿੰਦੂਆਂ ਨੂੰ ਉਸ ਪਾਸੋਂ ਘਿਣ ਹੋ ਗਈ ਅਤੇ ਹਿੰਦੂ ਸਾਧੂ ਭਗਵੇ ਰੰਗਾਂ ਦੇ ਬਸਤ੍ਰ ਓਢਕੇ ਟੱਟੀ ਦਾ ਸ਼ਿਕਾਰ ਖੇਡਣ ਲੱਗ ਗਏ ਇਸ ਵਾਸਤੇ ਸਿਖਾਂ ਨੂੰ ਕੇਸਰੀ ਰੰਗੋਂ ਭੀ ਗੁਰੂ ਜੀ ਨੇ ਬੰਦ ਕਰਦਿਤਾ ਸੀ ਤੇ ਇਹੁ ਗਲ ਬੜੀ ਹੀ ਲੋੜ ਵਾਲੀ ਸੀ ਕਿਉਂ ਜੋ ਇਸ ਰੰਗ ਦੇ ਧਾਰਨ ਕਰਕੇ ਨਿਕੰਮੇ ਤਿਆਗ ਵਲ ਚਿਤ ਤੁਰ ਪੈਂਦਾ ਸੀ ਤੇ ਇਹੁ ਤਿਆਗ ਗੁਰੂ

ਗੋਬਿੰਦ ਸਿੰਘ ਜੀ ਨੂੰ ਸ੍ਵੀਕਾਰ ਕਰਨਾ ਨਹੀਂ ਸੀ ਅਤੇ ਗੇਰੀਦਾਰ ਕਪੜਿਆਂ ਦਾ ਸਤਕਾਰ ਭੀ ਉਡਾਉਣ ਦੀ ਇਛਾ ਸੀ ਪ੍ਰੰਤੂ ਨੀਲੇ ਰੰਗ ਦਾ ਕਪੜਾ ਪ੍ਰਚਲਤ ਕਰ ਦਿੱਤਾ ਭਾਵੇਂ ਪ੍ਰਤਖ ਤਾਂ ਇਹ ਗੱਲਾਂ ਛੋਟੀਆਂ ਪ੍ਰਤੀਤ ਹੁੰਦੀਆਂ ਹਨ ਪ੍ਰੰਤੂ ਇਨਾਂ ਦਾ ਅਸਰ ਬੜਾ ਹੀ ਹੁੰਦਾ ਹੈ ॥

ਆਕਾਸ਼ਬਾਣੀ ਗੁਰੂ ਗੋਬਿੰਦ ਸਿੰਘ ਜੀ ਨੇ ਸਦੀਵ ਇਹੀ ਆਖਿਆ ਹੈ ਕਿ ਜੋ ਕੁਛ ਓਹ ਕਰਦਾ ਹੈ ਅਕਾਲ ਪੁਰਖ਼ ਦੀ ਇੱਛਾ ਤੇ ਆਗਿਆਨੁਸਾਰ ਕਰਦਾ ਹੈ ਪ੍ਰੰਤੂ ਇਹ ਕਦੇ ਭੀ ਉਸਨੇ ਦਾਵਾ ਨਹੀਂ ਕੀਤਾ ਕਿ ਮੈਂ ਨੂੰ ਅਕਾਸ਼ ਬਾਣੀ ਹੋਈ ਹੈ ਅਥਵਾ ਉਸਨੇ ਪ੍ਰਮੇਸ਼ੁਰ ਨਾਲ ਗੱਲਾਂ ਕੀਤੀਆਂ ਹਨ ਅਥਵਾ ਕੋਈ ਕਿਤਾਬ ਪ੍ਰਮੇਸ਼ੁਰ ਨੇ ਭੇਜੀ ਹੈ ॥

ਓਹ ਤਾਂ ਕਰਾਮਾਤ ਦਾ ਵਿਸ਼ਵਾਸੀ ਭੀ ਨਹੀਂ ਸੀ ਤੇ ਨਾਂਹੀ ਕਦੇ ਪੱਕੀ ਤਰਾਂ ਨਿਵੇਦਨ ਕੀਤਾ ਸੀ ਭਲਾ ਓਹ ਜਦੋਂ ਕਰਾਮਾਤ ਨੂੰਹੀ ਠੀਕ ਨਹੀਂ ਸੀ ਜਾਣਦੇ ਤਾਂ ਓਹ ਕਿਸੇ ਪ੍ਰਕਾਰ ਅਕਾਸ਼ ਬਾਣੀ ਦਾ ਦਾਵਾ ਕਰਦੇ ਓਹ ਵਿਸ਼ੇਸ਼ ਕਰਕੇ ਸੱਚਾ ਸੱਤਵਾਦੀ ਪੁਰਖ ਸੀ ਤੇ ਕਿਸੇ ਪ੍ਰਕਾਰ ਕਰਕੇ ਧੋਖੇ ਨਾਲ ਕੰਮ ਕੱਢਣਾਂ ਬੜਾ ਭਾਰਾ ਪਾਪ ਜਾਣਦਾ ਸੀ ਉਸ ਦਾ ਆਤਮਾਂ ਮਹਾਂਬਲੀ ਸੀ ਤੇ ਉਸਦਾ ਆਤਮਾਂ ਬਲ ਦਾ ਅਸਰ ਖ਼ਾਲਸਾ ਵਿਖੇ ਕੌਮੀਅਤ ਤੇ ਜੋਸ਼ ਦੇਣ ਦੀ ਸ਼ਕਤੀ ਰਖਦਾ ਸੀ ਅਤੇ ਉਸਨੂੰ ਕਿਸੇ ਫ਼ਰੇਬੀ ਢੰਗ ਨਾਲ ਪ੍ਰਮੇਸ਼ੁਰ ਦੇ ਨਾਮ ਉਪਰੇ

ਝਗੜਾ ਕਰਾਵਣ ਦੀ ਇੱਛਾ ਨਹੀਂ ਸੀ ਪ੍ਰੰਤੂ ਜੇਹੜੇ ਲੋਕੀਂ ਕੇਵਲ ਕਿਸੇ ਪੁਰਖ ਦੇ ਮਹਾਂ ਉਤਮਾਂ ਕੰਮਾਂ ਤੇ ਵਡਿਆਈਆਂ ਨੂੰ ਦੇਖਕੇ ਕੇਵਲ ਕਰਾਮਾਤੀ ਕੰਮ ਜਾਣਦੇ ਹਨ ਅਸੀਂ ਉਨ੍ਹਾਂ ਦਾ ਧਿਆਨ ਗੁਰੂ ਗੋਬਿੰਦ ਸਿੰਘ ਜੀ ਦੇ ਕੰਮਾਂ ਵਲ ਕਰਾਉਂਦੇ ਹਾਂ ਜੋ ਕਦੇ ਭੀ ਕਰਾਮਾਤਾਂ ਥੀਂ ਘੱਟ ਨਹੀਂ ਸਨ ਖ਼ਾਲਸਾ ਧਰਮ ਉਸਦੀ ਕਰਾਮਾਤ ਹੈ ਜਿਸ ਵਿਖੇ ਉਸਨੇ ਓਹ ਲੀਲਾ ਕੀਤੀ ਕਿ ਸਾਰਾ ਹੀ ਸੰਸਾਰ ਹੱਕਾ ਬੱਕਾ ਹੈ ਨਾਂਮਰਦਾਂ ਨੂੰ ਮਰਦ ਬਨਾਯਾ ਲੂੰਬੜੀਆਂ ਨੂੰ ਸ਼ੇਰ ਸਜਾਯਾ ਧਰਮ ਦੇਹ ਨੂੰ ਪਲਟ ਦਿਖਾਯਾ ਹੈ ਇਸ ਵਾਸਤੇ ਸੱਜਣੋਂ ਖ਼ਾਲਸਾ ਗੁਰੂ ਜੀ ਦੀ ਜੀਉਂਦੀ ਕਰਾਮਾਤ ਸਾਹਮਣੇ ਪ੍ਰਤੱਖ ਦਿੱਸ ਰਹੀ ਹੈ ਕਿਸੇ ਹੋਰਸ ਕਰਾਮਾਤ ਦੇ ਦੇਖਣ ਦੀ ਤੇ ਭਾਲਣ ਦੀ ਲੋੜ ਨਹੀਂ ਹੈ ॥

ਬਿਆਹ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸੇ ਨੂੰ ਹਿੰਦੂਆਂ ਵਿਖੇ ਵਿਆਹੁ ਕਰਨਾ ਭੀ ਮਨਾਂਹ ਹੈ ਇਸਦਾ ਤਾਤਪ੍ਰਯ ਇਹੁ ਕਦੇ ਭੀ ਨਹੀਂ ਹੋ ਸਕਦਾ ਕਿ ਓਹੁ ਹਿੰਦੂਆਂ ਨਾਲੋਂ ਖ਼ਾਲਸੇ ਨੂੰ ਵਖਰਾ ਕਰਨਾ ਚਾਹੁੰਦਾ ਸੀ ਸਗੋਂ ਇਸਦੇ ਦੋ ਕਾਰਨ ਹੈਨ ॥ ਇਕ ਤਾਂ ਇਹੁ ਕਿ ਆਮ ਹਿੰਦੂਆਂ ਦੀਆਂ ਲੜਕੀਆਂ ਲੈਣ ਵਿਖੇ ਜੇਹੜੇ ਪ੍ਰਾਕ੍ਰਮ ਬਹਾਦੁਰੀ ਦੇ ਗੁਰੂ ਗੋਬਿੰਦ ਸਿੰਘ ਜੀ ਉਤਪਤ ਕਰਨਾਂ ਚਾਹੁੰਦੇ ਸੀ ਓਹੁ ਧੀਰੇ ਧੀਰੇ ਸੰਤਾਂਨ ਵਿੱਚੋਂ ਘੱਟ ਜਾਣੇ ਸੇ ਕਿਉਂ ਜੋ ਉਸ ਸਮੇ ਦੇ ਸਭ ਹਿੰਦੂ ਕਾਇਰ ਬਣ ਰਹੇ ਸੇ ॥

ਦੂਸਰੀ ਗਲ ਇਹੁ ਸੀ ਕਿ ਖ਼ਾਲਸਾ ਧਰਮ ਵਿਖੇ ਵਿਸ਼ੇਸ਼ ਕਰਕੇ ਸ਼ੂਦਰ ਹੀ ਬੌਹਤ ਸਾਰੇ ਸਨ ਹਿੰਦੂ ਆਪਣੀ ਪੁਤ੍ਰੀ ਨਹੀਂ ਦੇਣੀ ਚਾਹੁੰਦੇ ਸੇ ਇਸ ਵਾਸਤੇ ਦੀਰਘ ਦ੍ਰਿਸ਼ਟੀ ਦ੍ਵਾਰਾ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਇਹੁ ਬਾਂਨ੍ਹਣੂ ਬੰਨਿਆਂ ਕਿ ਖਾਲਸਾ ਭੀ ਹਿੰਦੂਆਂ ਨੂੰ ਲੜਕੀਆਂ ਨਾਂ ਦੇਵੇ ਤੇ ਨਾਂਹੀ ਲਵੇ ਅਤੇ ਆਪੋ ਵਿਚੋਂ ਹੀ ਸ਼ਾਦੀ ਵਿਆਹੁ ਕਰਿਆ ਕਰਨ ਤੇ ਇਹੁ ਤਾਤਪ੍ਰਯ ਇਸ ਥੀਂ ਕਢੱਨਾਂ ਚੰਗਾ ਨਹੀਂ ਕਿ ਓਹੁ ਹਿੰਦੂਆਂ ਨਾਲੋਂ ਸਿੱਖਾਂ ਨੂੰ ਵਖ ਕਰਨਾਂ ਚਾਹੁੰਦਾ ਸੀ ਜੇਕਰ ਗੁਰੂ ਗੋਬਿੰਦ ਸਿੰਘ ਜੀ ਹਿੰਦੂਆਂ ਥੀਂ ਖ਼ਾਲਸੇ ਨੂੰ ਵਖਰਾ ਕਰਨਾਂ ਚਾਹੁੰਦੇ ਤਾਂ ਉਨ੍ਹਾਂ ਵਾਸਤੇ ਧਰਮਸ਼ਾਸਤ੍ਰ ਅਤੇ ਰਾਜਨੀਤਿ ਭੀ ਵਖਰੇ ਬਣਾਉਂਦੇ ਫੇਰ ਜਾਇਦਾਦਾਂ ਦਾ ਨਿਯਮ ਭੀ ਓਹੀ ਰੈਹਨ ਦਿੱਤਾ ਜੋ ਚਿਰਾਂ ਥੀਂ ਪ੍ਰਚਲਤ ਹੈ ਸੀ॥

ਭਜਨ ਦਾ ਢੰਗ ਗੁਰੂ ਨਾਨਕ ਦੇਵ ਜੀ ਦੀ ਸਿਖਯਾ ਬਾਣੀ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਭਜਨ ਕਰਨ ਦਾ ਢੰਗ ਖ਼ਾਲਸੇ ਲਈ ਸਾਦਾ ਹੀ ਰਖਿਆ ਤੇ ਖ਼ਾਲਸਾ ਭਗਤੀ ਕਰਨ ਦਾ ਢੰਗ ਐਥੋਂ ਤਾਂਈ ਸਾਦਾ ਹੈ ਕਿ ਐਡਾ ਸਾਦਾ ਹੋਰ ਹੋਣਾ ਹੀ ਅਸ਼ੰਭਵ ਹੈ ਸਵੇਰੇ ਅਸ਼ਨਾਨ ਕਰਕੇ ਜਪਜੀ ਸਾਹਿਬ ਤੇ ਸਾਂਝਸਮੇ ਰਾਹਿਰਾਸ ਪੜ੍ਹਨੀ ਇਹੁ ਵੈਦਕ ਸੰਧਿਆ ਦੀ ਜਗਾ ਸਥਾਪਤ ਹੈ ਸਭਨਾ ਸੰਸਾਰੀ ਭਗਤੀ ਕਰਨ ਦਿਆਂ ਢੰਗਾਂ ਨਾਲੋਂ ਇਹੀ ਢੰਗ ਸੈਹਲ ਹੈ ਤੇ ਠੀਕ ਭੀ ਹੈ ਇਸ ਥੀਂ

ਵੈਦਕ ਵਿਦਯਾ ਨਾਲ ਬੌਹਤ ਮਿਲਦੀਆਂ ਹਨ ਸਗੋਂ ਬਿਲਕੁਲ ਓਹੀ ਹਨ ਦੂਸਰੇ ਸ਼ਬਦਾਂ ਵਿਖੇ ਖ਼ਾਲਸਾ ਧਰਮ ਬ੍ਰਹਮਣੀ ਤੇ ਪੁਰਾਣਕ ਧਰਮ ਥੀਂ ਉਸੇ ਤਰਾਂਹੀ ਦੂਰਹੈ ਜਿਸਤਰਾਂ ਵੈਦਕ ਧਰਮ ਦੂਰ ਹੈ ਜਿੱਥੋਂ ਤਾਂਈ ਸੋਚਿਆ ਤੇ ਵਿਚਾਰਿਆ ਗਿਆਹੈ ਸਭਨਾਂ ਭਾਤਾਂ ਕਰਕੇ ਵੈਦਕ ਧਰਮ ਤੇ ਖ਼ਾਲਸਾ ਧਰਮ ਆਪਸ ਵਿਖੇ ਇੱਕੋਂ ਹੀ ਹੈਨ ਖ਼ਾਲਸਾ ਧਰਮ ਵਿਖੇ ਕੇਸ਼ ਰਖਨੇ, ਤੇ ਹੋਰ ਚਾਰ ਕੱਕੇ ਹੀ ਧਾਰਣੇ ਵਧੀਕ ਹਨ ਸੋ ਇਹੁ ਚਿੰਨ੍ਹ ਸਿਪਾਹੀ ਢੰਗ ਦੇ ਰਖਣ ਦੇ ਹੈਨ ਪਰ ਹੋਰ ਇਹ ਚਿੰਨ੍ਹ ਭਾਵੇਂ ਖਾਲਸਾ ਧਰਮ ਦੇ ਬੜੇ ਜ਼ਰੂਰੀ ਹੈਨ ਇਹੁ ਤਾਂ ਅਜੇਹਾ ਭੇਦ ਹੈ ਕਿ ਆਰਯਾ ਪੁਰਖਾਂ ਨੂੰ ਖ਼ਾਲਸਾ ਧਰਮ ਥੀਂ ਵਖਰਾ ਨਹੀਂ ਕਰ ਸਕਦਾਕਿਉਂਕਿ ਸਭ ਆਰੰਭੀ ਨਿਯਮਾਂ ਵਿਖੇ ਵੈਦਕ ਧਰਮ ਤੇ ਖ਼ਾਲਸਾ ਧਰਮ ਇੱਕ ਸ੍ਰੂਪ ਹੀ ਹੈ ਅਤੇ ਵੇਦਾਂ ਨੂੰ ਆਰਯਾ ਪੁਰਖ ਚਿਰਾਂ ਥੀਂ ਈਸ਼੍ਵਰ ਰਚਤ ਮੰਨਦੇ ਹਨ ਤੇ ਖ਼ਾਲਸੇ ਧਰਮ ਵਿਖੇ ਭੀ ਇਸਦੇ ਵਿਰੁਧ ਕੋਈ ਬਾਤ ਨਹੀਂ ਹੈ ਸਗੋਂ ਬਿਚਿਤ੍ਰ ਨਾਟਿਕ ਵਿਖੇ ਮਹਾਂ ਬਲੀ ਗੁਰੂ ਗੋਬਿੰਦ ਸਿੰਘ ਜੀਨੇ ਲਿਖਿਆ ਹੈ ਕਿ ਮਹਾਂਬਲੀ ਨਾਨਕ ਦੇਵ ਜੀ ਤੇ ਅਸੀ ਵੈਦਕ ਧਰਮ ਦੀ ਤੇ ਵੇਦਾਂ ਦੀ ਰੱਖਯਾ ਕਰਨ ਵਾਸਤੇ ਆਏ ਹਾਂ ਇਨਾਂ ਬਚਨਾਂ ਦ੍ਵਾਰਾ ਪ੍ਰਤੀਤ ਹੁੰਦਾ ਹੈ ਕਿ ਓਹੁ ਵੇਦਾਂ ਨੂੰ ਉਤਨੀ ਹੀ ਲੋੜਵੰਦੀ ਤੇ ਜ਼ਰੂਰੀ ਜਾਣਦੇ ਸਨ ਜਿਤਨੀ ਕਿ ਪੁਰਾਣੇ

ਆਰੀਯਾ ਤੇ ਸਭ ਕਾਲਾਂ ਵਿਖੇ ਹਿੰਦੂ ਜਾਣਦੇ ਸਨ ਤੇ ਇਸ ਵਿਖੇ ਭੀ ਸੰਦੇਹ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਂਬਲੀ ਵੇਦਾਂ ਨੂੰ ਈਸ਼੍ਵਰ ਕ੍ਰਿਤ ਮੰਨਦਾਸੀ ਤੇ ਇਸ ਵਿਚ ਅਸ਼ਚਰਜ ਦੀ ਕੀਹ ਗਲ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਤਿੰਨ ਸੌ ਵਰ੍ਹੇ ਪੈਹਲੇ ਉਸ ਸਿਖਯਾ ਵਿਦਯਾ ਦਾ ਪ੍ਰਚਾਰ ਕੀਤਾ ਜੇਹੜੀ ਵੈਦਕ ਅਰਥਾਤ ਵੇਦ ਸੰਘਤਾ ਦੀ ਸਿਖਯਾ ਦਾ ਮੂਲ਼ ਸੀ ਤੇ ਹੂਬਹੂ ਉਸੇਦੇ ਅਨੁਸਾਰ ਹੀ ਸੀ ਤੇ ਜਿਸ ਨੂੰ ਸਮੇਂਦੇ ਵਿਦਯਾ ਵਾਨ ਗਯਾਨੀ ਪੁਰਖ ਸ੍ਵਾਮੀ ਦਯਾਨੰਦ ਨੇ ਪ੍ਰਗਟ ਕਰ ਵਿਖਾਯਾ ਇਸ ਥੀਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਦੇ ਵੇਦਾਂ ਦੀ ਸਿਖਯਾ ਵਿਦਯਾ ਤੇ ਉਨ੍ਹਾਂ ਦੇ ਧਰਮ ਸ਼ਾਸਤ੍ਰਾਂ ਆਦਿਕਾਂ ਥੀਂ ਪੂਰੀ ਪੂਰੀ ਖ਼ਬਰ ਪ੍ਰਾਪਤਿ ਕੀਤੀਸੀ ਤੇ ਖ਼ਾਲਸਾ ਧਰਮ ਦੀ ਵਿਦਯਾ ਵੇਦਕ ਧਰਮ ਦੀ ਵਿਦਯਾ ਨਾਲ਼ ਐਨੀਕੁ ਮਿਲ਼ਦੀ ਹੈ ਜੋ ਕਿਸੇ ਨੂੰ ਸੰਦੇਹ ਕਰਨ ਦੀ ਕੁਛ ਲੋੜ ਹੀ ਨਹੀਂ ਜੋ ਖ਼ਾਲਸਾ ਧਰਮ ਦਾ ਮੂਲ ਭੀ ਵੇਦਸੰਘਤਾ ਹੈ ॥

## ਗੁਰੂ ਗੋਬਿੰਦ ਸਿੰਘ ਜੀ ਦੇ ਕਈ ਤਰਾਂ ਦੇ ਬਚਨ ਤੇ ਵਿਚਾਰਾਂ ਪਰ ਵਿਚਾਰ

ਸਮੇ ਸਮੇ ਪਰ ਜੋ ਗੁਰੂ ਗੋਬਿੰਦ ਸਿੰਘਜੀ ਉਪਦੇਸ਼ ਤੇ ਰੈਹਤ ਮ੍ਰਯਾਦਾ ਸਿਖਾਂ ਨੂੰ ਦੱਸਦੇ ਰਹੇ ਹਨ ਤਿਸਦਾ ਵਰਨੰਨ ਕੁਛਕ

ਏਥੇ ਲਿਖਣਾ ਅਦਭੁਤ ਹੋਵੇਗਾ ਤੇ ਉਨ੍ਹਾਂ ਦੇ ਕਾਰਨ ਕਰਕੇ ਕੁਛ ਕ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਿੰਦਗੀ ਪਰ ਚਾਨਣਾਂ ਪਵੇਗਾ ॥

(੧) ਸਿਖਾਂ ਨੂੰ ਚਾਹੀਏ ਕਿ ਹੇਠਾਂ ਲਿਖੀਆਂ ਚੀਜ਼ਾਂ ਪਰ ਇਤਬਾਰ ਨਾਂ ਕਰਨ ਕਾਜ਼ੀ, ਕਲਾਲ, ਕਾਨੂੰਗੋ, ਕਸਬੀ, (ਰੰਡੀਆਂ) ਨੂੰ ਨਿਆਹਿਆਂ, ਸੌਕਨਾਂ, ਸਰਪਾਂ ਸਿਆਹ ਬ੍ਰਾਹਮਣ, ਬਾਣੀਆਂ, ਬਖ਼ਸ਼ੀ, ਬਾਲ (ਮੁਸਲਮਾਨ) ਮਨਮਤੀ (ਮਨਮਤ ਰਖਨੇ ਵਾਲਾ) ਮਨਮੁਖੀ ਪਰ ਇਤਬਾਰ ਨਾਂ ਕਰਨ ॥

(੨) ਇਕ ਜਗਾਂ ਪਰ ਕਿਹਾ ਹੈ ਕਿ ਠੱਗ, ਚੋਰ, ਬ੍ਰਾਹਮਣ, ਭੇਖੀ ( ਕਈਆਂ ਭੇਖਾਂ ਦੇ ਫਕੀਰ ) ਰੰਡੀਆਂ ਤੇ ਵਿਸਾਹੁ ਘਾਤੀ ਦਾ ਸੰਗ ਨਹੀਂ ਕਰਨਾਂ ॥

(੩) ਦਸਮੀ ਪਾਤਸ਼ਾਹੀ ਜੀ ਦੇ ਗ੍ਰੰਥ ਥੀਂ ਬਿਨਾਂ ਹੋਰ ਭੀ ਦੋ ਸੰਖੇਪਕ ਕਵਿਤਾ ਰਚਿਤ ਗੁਰੂ ਗੋਬਿੰਦ ਸਿੰਘ ਜੀ ਦੇ ਹੋਰ ਭੀ ਦੋ ਪ੍ਰਗਟ ਹੈਨ ਇੱਕ ਦਾ ਨਾਂਉਂ ਰੈਹਤ ਨਾਮਾ ਹੈ, ਦੂਸਰੇ ਦ ਨਾਂਉਂ ਤਨਖਾਹ ਨਾਮਾ ਹੈ ਪੈਹਲਾ ਉਨ੍ਹਾਂ ਦੇ ਉਪਦੇਸ਼ ਵਿਸ਼ੇਸ਼ ਕਰਕੇ ਪ੍ਰੈਹਲਾਦ ਸਿੰਘ ਦੇ ਪ੍ਰਸ਼ਨਾਂ ਦਾ ਉਤ੍ਰ ਹੀ ਹੈ ਜੋ ਨਦੇੜ ਜੀ ਅਬਚਲ ਨਗਰ ਵਿਖੇ ਗੋਦਾਵਰੀ ਦੇ ਕੰਢੇ ਪਰ ਲਿਖਕੇ ਭੇਜਿਆ ਸੀ ਭਾਵੇਂ ਉਸ ਵਿਖੇ ਬੌਹਤ ਅਮੋਲਕ ਉਪਦੇਸ਼ ਵਿਸ਼ੇਸ਼ ਕਰਕੇ ਹਨ ਪ੍ਰੰਤੂ ਤਿਨਾਂ ਵਿੱਚੋਂ ਏਥੇ ਕੇਵਲ ਥੋੜੇ ਜੇਹੇ ਸੰਖੇਪ

ਕਰਕੇ ਲਿਖੇ ਜਾਂ ਦੇ ਹਨ॥

ਸਿਖ ਹੋਇ ਸਿਰ ਟੋਪੀ ਧਰੇ॥ ਸਾਤ ਜਨਮ ਕੁਸ਼ਟੀ ਹੋਇ ਮਰੇ॥

ਜੋਹੜਾ ਸਿਖ ਹੋਕੇ ਟੋਪੀ ਸਿਰ ਪਰ ਧਾਰੇਗਾ ਓਹੁ ਸੱਤ ਜਨਮ ਕੋਹੜਾ ਹੋਇਕੇ ਮਰੇਗਾ ਏਸੇ ਤਰਾਂ ਹੀ ਜੇਹੜਾ ਮੇਰਾ ਸਿਖ ਜਨੇਊ ਧਾਰੇਗਾ ਓਹੁ ਨਿਸ਼ਟ ਹੋ ਜਾਵੇਗਾ॥

ਕੁੜੀ ਮਾਰਾਂ, ਤੇ ਮਸੰਦਾਂ ਨਾਲ ਬੋਲਣਾ, ਇਸਤ੍ਰੀਆਂ ਨਾਲ ਸ਼ਤਰੰਜ ਖੇਡਣੀ, ਪਗ ਉਤਾਰ ਕੇ ਪਾਨੀ ਅਥਵਾ ਪ੍ਰਸਾਦ ਛੱਕਨਾਂ ਸਿੰਘਾਂ ਦੇ ਵਾਸਤੇ ਭਲਾ ਨਹੀਂ ਜੇਹੜਾ ਪੁਰਖ ਗੁਰੂ ਜੀ ਦੀ ਸਿਖਯਾ ਉਪਦੇਸ਼ ਪਰ ਨਹੀਂ ਚਲੇਗਾ ਓਹੁ ਮਲੇਛ ਹੋਵੇਗਾ ਪੈਹਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤੇ ਫੇਰ ਖ਼ਾਲਸੇ ਜੀ ਤਾਈ ਮੰਨਨਾਂ ਚਾਹੀਏ ਜੇਹੜਾ ਨਹੀਂ ਪੂਜੇਗਾ ਸੋ ਨਰਕਾਂ ਵਿਖੇ ਨਿਵਾਸ ਕਰੇਗਾ ਸਿਖਾਂ ਨੂੰ ਕੇਸਰੀ ਰੰਗ ਨਹੀਂ ਪੈਹਰਨਾਂ ਲੋੜੀਦਾ ਕੋਈ ਤਵੀਤ ਗੰਡਾ ਨਹੀਂ ਪਾਉਣਾ ਲੋੜੀਏ ਸਵੇਰੇ ਪ੍ਰਸ਼ਾਦ ਛਕਨ ਥੀਂ ਪੈਹਲੇ ਜਪਜੀ ਸਾਹਿਬ ਤੇ ਸੰਧਯਾ ਨੂੰ ਰੋਟੀਖਾਨ ਥੀਂ ਪੈਹਲੇ ਰਹੁਰਾਸ ਦਾ ਪਾਠ ਅਵਸਮੇਵ ਕਰਨਾਂ ਲੋੜੀਏ ਬਿਨਾਂ ਇਨ੍ਹਾਂ ਦੋਹਾਂ ਸ੍ਵਮਿਆਂ ਦੀਆਂ ਬਾਣੀਆਂ ਦੇ ਕੋਈ ਕੰਮ ਸਵੇਰੇ ਤੇ ਸਾਂਝ ਨੂੰ ਨਹੀਂ ਕਰਨਾਂ ਚਾਹੀਏ ਬਿਨਾਂ ਅਕਾਲ ਪੁਰਖ ਈਸ੍ਵਰ ਦੇ ਕਿਸੇ ਮੂਰਤੀ ਨੂੰ ਨਹੀਂ ਪੂਜਣਾਂ ਬਿਨਾਂ ਸਿੱਖ ਦੇ ਕਿਸੇ ਨੂੰ ਪ੍ਰਣਾਮ ਅਥਵਾ ਸਿਰ ਨਹੀਂ ਨਿਵਾਉਣਾ ਲੋੜੀਏ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀਨੂੰਨਾਂ ਭੁਲੱਣਾ ਸਿਖਾਂ ਨਾਲ ਧੋਖਾ ਨਹੀਂ ਕਰਨਾਂ ॥
ਜੋ ਮੰਦਰ, ਮਸੀਤਾ, ਕਬਰਾਂ, ਤੇ ਮੜੀਆਂ ਦੀ ਪੂਜਾ ਕਰਦਾ ਹੈ ਓਹੁ ਸਿਖ ਨਹੀਂ ਹੈ ਜੇਹੜਾ ਸਿਖ ਟੋਪੀ ਪੈਹਨਣ ਵਾਲਿਆਂ ਨੂੰ ਪ੍ਰਨਾਮ ਅਥਵਾ ਸਲਾਮ, ਸਤਕਾਰ ਕਰਦਾ ਹੈ ਓਹੁ ਨਰਕਾਂ ਨੂੰ ਜਾਵੇਗਾ ਇਸਦਾ ਕਾਰਨ ਵਿਸੇਸ਼ ਕਰਕੇ ਇਹੁ ਪ੍ਰਤੀਤ ਹੁੰਦਾ ਹੈ ਕਿ ਉਸ ਸਮੇ ਦੇ ਮੁਗਲ ਤੇ ਅਮੀਰ ਆਦਿਕ ਸਭ ਟੋਪੀਆਂ ਪਾਂਉਦੇ ਸਨ ਅਥਵਾਂ ਮੁਸਲਮਾਨਾਂ ਨੇ ਪ੍ਰੇਰ ਕੇ ਹਿੰਦੂਆਂ ਨੂੰ ਪਗੜੀ ਬੰਨਣੋਂ ਬੰਦ ਕਰ ਦਿੱਤਾਸੀ ਤਾਂ ਓਹੁ ਟੋਪੀ ਪੈਹਨਣ ਲਗੇਸਨ ਟੋਪੀ ਪੈਹਨਨਵਾਲਿਆਂ ਥੀਂ ਸ਼ਾਇਦ ਇਹੋ ਤਾਤਪਰਜ ਸੀ ਖ਼ਾਲਸਾ ਜੀ ਨੂੰ ਆਪਣਾਂ ਗੁਰੂ ਜਾਣੋਂਤੇ ਗੁਰਾਂਨੂੰ ਖ਼ਾਲਸੇ ਵਿਖੇਹੀ ਜਾਣੋਂ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੇ ਬਿਨਾਂ ਹੋਰ ਕਿਸੇ ਅਗੇ ਸਿਰ ਨਾਂ ਨਿਵਾਉ ॥
ਜੇਹੜੇ ਪੰਜ ਸਿੰਘ ਕਿਸੇ ਨੂੰ ਪਾਹੁਲ ਛਕਾਉਨਗੇ ਈਸ੍ਵਰ ਤਿਨਾਂ ਨੂੰ ਸੁਭਾਗਤਾ ਬਖਸ਼ੇਗਾ ਕੁਛਕ ਬਚਨ ਜੋ ਤਨਖਾਹ ਨਾਮੇ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਨੰਦ ਲਾਲ ਦੇ ਪ੍ਰਸ਼ਨ ਕਰਨੇ ਪਰ ਉਤ੍ਰ ਦਿਤੇ ਹਨ ਹੇਠਾਂ ਲਿਖੇ ਜਾਂਦੇ ਹਨ ॥
ਜੇਹੜਾ ਸਿਖ ਕਿਸੇ ਗਰੀਬ ਸਿਖ ਦੀ ਸਹਾਇਤਾ ਨਹੀਂ ਕਰਦਾ ਓਹੁ ਸਿਖ ਨਹੀਂ ਹੈ ਕੜਾਹ ਪ੍ਰਸਾਦ ਇਕੋ ਜਿਹਾ ਵੰਡਣਾਂ ਚਾਹੀਏ ॥
ਕੜਾਹ ਪ੍ਰਸਾਦਿ ਤਿੰਨਾਂ ਹੀ ਚੀਜ਼ਾਂ ਦਾ ਬਰਾਬਰ ਬਨਾਉਂਣਾ

ਚਾਹੀਏ ਅਰਥਾਤ ਘਿਉ, ਮੈਦਾ, ਸ਼ਕਰ ਇੱਕੋ ਜੇਹੀ ਤੋਲ਼
ਵਿਖੇ ਹੋਵੇ ॥

ਜੇਹੜੇ ਸਿੱਖ ਮੁਸਲਮਾਨਾਂ ਦੇ ਤਬੀਤ ਗੰਡੇ ਪਾਉਂਦੇ ਹਨ
ਤੇ ਲੋਹੇ ਨੂੰ ਪੈਰ ਲਾਉਂਦੇ ਹਨ ਉਨਾਂ ਨੂੰ ਅੰਤ ਸਮੇ ਵਿਖੇ
ਦੰਡ ਮਿਲੇਗਾ ॥

## ਕੋਈ ਸਿਖ ਨਸਵਾਰ ਨਾਂ ਲਵੇ

ਜੇਹੜਾ ਸਿਖ ਕਿਸੇ ਨਾਂ ਕਿਸੇ ਬਹਾਨੇ ਕਰਕੇ ਲੋਹਾਪਾਸ ਨਹੀਂ
ਰਖਦਾ ਅਤੇ ਮੁਸਲਮਾਨਾਂ ਤੁਰਕਾਂ ਨੂੰ ਪ੍ਰਣਾਮ ਕਰਦਾ ਹੈ
ਓਹ ਦੰਡ ਦੇ ਯੋਗ ਹੋਵੇਗਾ ॥

ਸਿਖ ਨੂੰ ਦੋਹੀਂ ਵੇਲੀਂ ਕੰਘਾ ਕਰਨਾਂ ਕੇਸਾਂ ਵਿਖੇ ਅਵਸ਼
ਚਾਹੀਏ ॥

ਸਿਖਾਂਨੂੰ ਜਨਾਹ ਨਾ ਕਰਨਾਂ ਝੂਠ ਨਾਂ ਬੋਲਣਾ, ਆਪਣੇ ਬਚਨਾਂ
ਪਰ ਅਵਸ਼ ਬੱਝੇ ਰੈਹਣਾਂ ਚਾਹੀਏ ਬਿਨਾ ਅਕਾਲ ਪੁਰਖ
ਵਾਹਿ ਗੁਰੂ ਦੇ ਨਾਉਂ ਉਚਾਰੇ ਦੇ ਕੋਈ ਕੰਮ ਭੀ ਆਰੰਭ
ਨਹੀਂ ਕਰਨਾਂ ॥

ਜੇਹੜਾ ਸਿਖ ਗਰੀਬ ਨੂੰ ਦਾਂਨ ਨਹੀਂ ਕਰਦਾ ਤੇ ਜੂਆ
ਖੇਡਦਾ ਹੈ ਜੇਹੜਾ ਆਪਣੇ ਗੁਰਾਂ ਦੀ ਬੁਰਿਆਈ ਨਿੰਦਾ
ਸੁਣਦਾ ਹੈ ਈਸ਼੍ਵਰ ਵਾਹਿਗੁਰੂ ਉਸ ਪਾਸੋਂ ਪਰੇਰੇ ਰੈਂਹਦਾ ਹੈ
ਫੂਕ ਮਾਰਕੇ ਦੀਵਾ ਨਾਂ ਬੁਝਾਵੇ, ਨਾਂਹੀ ਜੂਠੇ ਪਾਣੀ ਨਾਲ
ਅਗਨੀ ਨੂੰ ਅੱਸਤ ਕਰੇ ਖ਼ਾਲਸਾ ਓਹੀ ਹੈ ਜੇਹੜਾ ਕਿਸੇ ਦੀ

ਨਿੰਦਾ ਚੁਗਲੀ ਨਾਂਕਰੇ ਤੇ ਜੇਹੜਾ ਜੁਧ ਕਰਦਾ ਹੈ ਜੇਹੜੇ ਹਿੰਮਤ ਦਾ ਕੰਮ ਕਰਦੇ ਹਨ ਤੇ ਜੇਹੜਾ ਸਿਖ ਹੋਕੇ ਕਿਸੇ ਖਾਂਨ (ਅਮੀਰ, ਮੁਸਲਮਾਨਾਂ ਨੂੰ) ਮਾਰਦਾ ਹੈ ਤੇ ਆਪਣੇ ਚਿਤ ਨੂੰ ਮਨ ਨੂੰ ਵਿਸ਼ੇ ਵਿਕਾਰਾਂ ਥੀਂ ਬੰਦ ਕਰਦਾ ਹੈ ਰਸਮਾਂ ਥੀਂ ਮੁਕਤ ਹੈ ਨਿੰਦਾ ਭਰਮਾਂ ਥੀਂ ਦੂਰ ਰੈਂਹਦਾ ਹੈ ਤੇ ਜੇਹੜਾ ਗੁਰੂ ਦੇ ਬਚਨਾਂ ਨੂੰ ਚੰਗੀ ਤਰਾਂ ਪਾਲਦਾ ਹੈ ਜੇਹੜਾ ਕਦੇ ਭੀ ਕਿਸੇ ਪਾਸੋਂ ਭਾਵੇਂ ਹਾਰ ਭੀ ਜਾਵੇ ਪਰ ਡਰੇ ਨਹੀਂ ਤੇ ਕਿਸੇ ਨੂੰ ਜੇਹੜਾ ਨਹੀਂ ਦੁਖੀ ਕਰਦਾ ਹੈ ਅਤੇ ਜੇਹੜਾ ਸਭ ਸੰਸਾਰ ਨੂੰ ਈਸ਼ਰ ਦੀ ਖ਼ਲਕਤ ਜਾਣਦਾ ਹੈ ਜੇਹੜੇ ਸਿਖ ਇਨ੍ਹਾਂ ਗਲਾਂ ਥੀਂ ਪ੍ਰਤਿਕੂਲ ਚਲਦੇ ਹਨ ਵਾਹਿਗੁਰੂ ਤਿਨਾਂ ਪਰ ਕ੍ਰਿਪ ਹੁੰਦਾ ਹੈ ॥

## ਗੁਰੂ ਗੋਬਿੰਦ ਸਿੰਘ ਜੀ ਦੀ ਸਿਖਯਾ ਦਾ ਅਸਰ

ਕੋਈ ਕੋਈ ਪੁਰਖ ਇਹ ਬਾਦ ਕਰਦੇ ਹਨ ਕਿ ਇਹ ਤਾਂ ਠੀਕ ਮੰਨਿਆਂ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਬੜੇ ਖੇਦ ਤੇ ਕਸ਼ਟ ਸਹਾਰੇ ਕੁਰਬਾਨੀਆਂ ਭੀ ਕੀਤੀਆਂ ਪਰ ਓਹ ਕੇਹੜੀ ਵਸਤੂ ਸੀ ਜੇਹੜੀ ਉਸਨੇ ਹਿੰਦੂਆਂ ਨੂੰ ਨਵੀਨ ਦਿਤੀ ਸੀ ਹਿੰਦੂਆਂ ਵਿਖੇ ਤਾਂ ਪੈਹਲੇ ਹੀ ਬਹਾਦੁਰੀ ਤੇ ਸੂਰਮਤਾ ਦਾ ਮਾਦਾ ਸੀ ਗੁਰੂ ਗੋਬਿੰਦ ਸਿੰਘ ਜੀ ਨੇ ਤਿਸ ਨੂੰ ਥੋੜਾ ਜੇਹਾ ਸੇਕ ਦਿਤਾ ਤਾਂ ਓਹ ਭੜਕ ਉਠਿਆ ਸੋ ਪੈਹਲੇ ਤਾਂ ਜੇਕਰ ਇਹੀ ਬਾਤ

ਮੰਨੀ ਜਾਵੇ ਤਾਂ ਓਹੁ ਭੀ ਅੱਛੀ ਹੈ ਕਿਉਂ ਜੋ ਇਹੁ ਭੀਤਾਂ ਬੜਾ ਭਾਰਾ ਕੰਮ ਹੈਸੀ ਜੇਹੜਾ ਹਿੰਦੂਆਂ ਵਿਚੋਂ ਕਈ ਹਜ਼ਾਰ ਵਰ੍ਹੇ ਬੀਤੇ ਪਰ ਕਿਸੇ ਪਾਸੋਂ ਨਾਂ ਬਣ ਸੱਕਿਆ ਜਿਤ ਨੇ ਹਿੰਦੂ ਧਾਰਮਕ ਗੁਰੂ ਮਰ ਚੁੱਕੇ ਹਨ ਅਸੀਂ ਉਨ੍ਹਾਂ ਦੀ ਨੀਯਤ ਪਰ ਸੰਦੇਹ ਕਰਨਾਂ ਨਹੀਂ ਚਾਹੁੰਦੇ ਪਰ ਓਹੁ ਐਡੇ ਦੀਰਘ ਦ੍ਰਿਸ਼ਟੀ ਵਾਲੇ ਨਹੀਂ ਸੇ ਤੇ ਓਹ ਨਾਂਹੀਂ ਇਹੁ ਬਾਤ ਸਮਝ ਸਕੇ ਕਿ ਉਨ੍ਹਾਂ ਦੀ ਸਿਖਯਾ ਦਾ ਓੜਕ ਨੂੰ ਇਹੁ ਫਲ ਹੋਵੇਗਾ ਕਿ ਕੌਮ ਛੋਟੇ ਛੋਟੇ ਭਾਗਾਂ ਪਰ ਵੰਡੀ ਜਾਵੇਗੀ ਤੇ ਵਿਰੋਧੀ ਬਣ ਜਾਵੇਗੀ ਸਭਨਾਂ ਨੇ ਜਾਂਣ ਬੁਝਕੇ ਹੀ ਅਥਵਾ ਬੇਖ਼ਬਰੀ ਵਿਖੇ ਅਜੇਹੇ ਨਿਯਮ ਧਰਮ ਦੇ ਵਾਸਤੇ ਨਿਯਤ ਕੀਤੇ ਕਿ ਜਿਸ ਕਰਕੇ ਕੌਮ ਦੀ ਲੜੀ ਟੁਟ ਟੁਟਕੇ ਅੱਡੋ ਅੱਡੀ ਹੁੰਦੀ ਗਈ ਤੇ ਸਭਨਾਂ ਦੀ ਜੜ ਵਿਖੇ ਨਿਜ ਪ੍ਰਯੋਜਨਤਾ ਸੀ ਏਸੇ ਵਾਸਤੇ ਸ੍ਵਾਰਥਤਾਈ ਨਿਯਤ ਹੁੰਦੀ ਗਈ ਨਿਰਸੰਦੇਹ ਉਪਦੇਸ਼ਕਾਂ ਨੇ ਆਪੋ ਆਪਣੇ ਸਮੇਦੀਆਂ ਭੈੜੀਆਂ ਗਲਾਂ ਨੂੰ ਵਰਜਣ ਵਾਸਤੇ ਓਹੁ ਵਿਚਾਰਾਂ ਕੀਤੀਆਂ ਕਿ ਜਿਨਾਂ ਦੇ ਕਾਰਨ ਉਸ ਸਮੇ ਵਿਖੇ ਲਾਭ ਹੀ ਪੌਹਚਾਉਣ ਵਾਲੀਆਂ ਹੋਣ ਤੇ ਤਿਨ੍ਹਾਂ ਵਿਖੇ ਤਦਬੀਰਾਂ ਦੇ ਕਾਰਨ ਬੁਰਿਆਈਆਂ ਦਾ ਸੁਧਾਰ ਭੀ ਹੋਗਿਆ ਹੋਵੇਗਾ ਪ੍ਰੰਤੂ ਕੋਈ ਚੀਜ਼ ਭੀ ਉਨ੍ਹਾਂ ਵਿਖੇ ਅਜੇਹੀ ਨਹੀਂ ਸੀ ਜੋ ਭੇਦਾਂ ਨੂੰ ਦੂਰ ਕਰਕੇ ਸਭਨਾਂ ਹਿੰਦੂਆਂ ਨੂੰ ਮਿਲਾ ਦੇਂਦੀ ਤੇ ਦਿਨੋ ਦਿਨ ਜੇਹੜਾ ਪਰਸਪਰ ਵਿਰੋਧ ਵਧਦਾ ਚਲਾ ਜਾ ਰਿਹਾ ਸੀ ਓਹੁ

ਮਿਲਕੇ ਬੰਦ ਹੋਜਾਵੇ ਅਥਵਾ ਕੁਛਭੀ ਘੱਟ ਹੋਜਾਵੇ ਇਸ ਵਾਸਤੇ ਇਹੁ ਜੋ ਬੜਾ ਪਵਿਤ੍ਰ ਕਰਮ ਸੀ ਕਿਸੇ ਪਾਸੋਂ ਭੀ ਨਾਂ ਪੂਰਣ ਹੋਯਾ ਤਦੋਂ ਇਹੁ ਕੰਮ ਉਤਮ ਸ੍ਰੀ ਗੁਰੂ ਗੋਬਿੰਦ ਸਿੰਘ ਜੀਦੇਭਾਗਵਿਖੇਆਯਾਤੇਉਨ੍ਹਾਂਨੇਅਜੇਹੀਸਿੱਖਯਾਅਤੇਉਪਦੇਸ਼ ਦਿੱਤੇ ਜਿਨ੍ਹਾਂ ਕਰਕੇ ਕੌਮੀ ਭੇਦਭਾਈ ਨੂੰ ਦੂਰ ਕੀਤਾਜਾਵੇ ਤੇ ਜੇਹੜਾ ਅੰਸ ਆਪਣੀ ਬਚਾਉਂਦਾ ਅਥਵਾ ਨਿਰਾ ਨੰਗ ਨਾਮੂਸ ਦਾ ਅਥਵਾ ਆਪਣੇ ਦੇਸ਼ਦੀ ਰਖਯਾਦਾਘੱਟਗਿਆ ਸੀ ਅਥਵਾ ਲੋਪ ਹੋਗਿਆਸੀ ਓਸ ਨੂੰ ਫੇਰ ਸਿਰਜੀਤ ਕੀਤਾ ਜਾਵੇ ਸੋ ਇਸ ਜਗਾ ਵਿਖੇ ਜੋ ਸਭਨਾਂ ਨਾਲੋਂ ਵਡਾ ਪਵਿਤ੍ਰ ਤੇ ਉਤਮ ਕੰਮ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਸੀ ਸੋ ਵਰਨ ਆਸ਼੍ਰਮਾਂ ਤੇ ਜ਼ਾਤ ਪਾਤ ਦੇ ਤੋੜਨਦਾ ਸੀ ਓਹੁ ਪੁਰਖ ਜੇਹੜੇ ਜਨਮ ਥੀਂ ਲੈਕੇ ਹੀ ਸੇਵਕਾਈ ਵਿਖੇ ਫੱਸੇ ਹੋਏ ਸਨ ਉਨ੍ਹਾਂ ਨੂੰ ਉੱਚੀ ਪਦਵੀ ਪਰ ਪੌਹਚਾਉਣ ਲਈ ਵਾਟ ਕੱਢੀ ਬੁੱਧਨੇ ਇਨ੍ਹਾਂ ਸੂਦਰਾਂ ਥੀਂ ਸ਼ੋਭਾ ਤੇ ਵਾਧਾ ਪਾਯਾ ਸੀ ਮੁਸਲਮਾਨਾਂ ਨੂੰ ਇਸੇ ਫਿਰਕੇ ਥੀਂ ਆਪਣੇ ਧਰਮ ਦੀ ਉਨੱਤੀ ਕਰਨ ਦਾ ਸਮਾ ਲੱਭਾ ਸੋ ਇਹੁ ਸਾਰਾ ਕੰਮ ਹਿੰਦੂਆਂ ਦੀਆਪਣੀ ਭੁੱਲ ਦੇ ਕਾਰਣ ਕਰਕੇ ਸੀ ਤੇ ਆਪਣੀ ਭੁੱਲਦਾ ਉਪਾਉ ਉਨ੍ਹਾਂ ਨੂੰ ਨਹੀਂ ਸੀ ਸੁੱਝਦਾ ਓਹੁ ਲਕੀਰ ਦੇ ਫਕੀਰ ਸੇ ਤੇ ਕੁਛ ਭੀ ਉਨ੍ਹਾਂ ਨੂੰ ਪਤਾ ਨਹੀਂ ਸੀ ਜੋ ਕਿਸਤਰਾਂ ਨਾਲ ਉਨ੍ਹਾਂਦੇ ਪੈਰ (ਸੂਦਰ) ਟੁੱਟ ਟੁੱਟ ਕੇ ਉਨ੍ਹਾਂ ਦੇ ਸਿਰ

( ਸਰਦਾਰ ਤੇ ਹਾਕਮ ) ਬਣਦੇ ਜਾਂਦੇ ਸੇ ਭਲਾ ਜੇਕਰ ਉਨ੍ਹਾਂ ਦੇ ਆਖਣ ਅਨੁਸਾਰ ਸੂਦਰ ਉਨ੍ਹਾਂ ਦੇ ਪੈਰ ਹੀ ਸਨ ਤਾਂ ਓਹ ਪੈਰ ਹੀ ਜਦ ਵੱਢੇ ਜਾਂਦੇ ਸੇ ਤਾਂ ਓਹੁ ਪੁਰਖ ਤੁਰਨ ਫਿਰਨ ਜੋਗੇ ਨਾ ਰੈਂਹਦੇ ਸੇ ॥

ਪਿਛਲੇ ਪੰਜ ਦਸ ਹਜ਼ਾਰ ਵਰ੍ਹੇ ਵਿਖੇ ਹਿੰਦੂਆਂ ਵਿੱਚੋ ਕੋਈ ਅਜੇਹਾ ਸੂਰਬੀਰ ਨਾਂ ਜੰਮਿਆਂ ਜੋ ਛੋਟਿਆਂ ਨੂੰ ਵਡੇ ਕਰਕੇ ਹਿੰਦੂਆਂ ਦੀ ਪਤ ਰਖ ਲਵੇ ਤੇ ਹਿੰਦੂਆਂ ਨੂੰ ਫੇਰ ਪਤਦੇ ਯੋਗ ਬਣਾ ਦੇਵੇ ਭਾਵੇਂ ਚੇਤਨ ਸ੍ਵਾਮੀ ਦਾ ਮਤ, ਬੰਗਾਲ ਵਿਖੇ ਤੇ ਹੋਰਕਈਆਂ ਪੁਰਖਾਂ ਦੇ ਮੱਤ ਹਿੰਦੁਸਤਾਂਨ ਦੇ ਦੂਸਰੇ ਭਾਗਾਂ ਵਿਖੇ ਪ੍ਰੇਮ ਤੇ ਭਗਤੀ ਦਾ ਉਪਦੇਸ਼ ਭੀ ਕਰਦੇ ਰਹੇ ਬ੍ਰਾਹਮਣਾਂ ਤੇ ਸੂਦਰਾਂ ਨੂੰ ਪ੍ਰਮੇਸ੍ਵਰ ਦੇ ਸਾਹਮਣੇ ਇੱਕੋ ਜੇਹਾ ਬਣਾਂਉਦੇ ਸੇ ਸਗੋਂ ਚੇਤਨ ਨੇ ਇੱਕ ਜਨਮ ਦੇ ਮੁਸਲਮਾਨ ਨੂੰ ਭੀ ਆਪਣਾ ਚੇਲਾ ਬਣਾ ਲੀਤਾਸੀ ਪਰ ਤਾਂ ਭੀ ਉਨ੍ਹਾਂ ਵਿਖੇ ਓਹੁ ਮੇਲ ਜੋਲ ਨਹੀਂ ਸੀ ਹੋਸਕਿੱਆ ਜੇਹੜਾ ਗੁਰੂ ਗੋਬਿੰਦਸਿੰਘਜੀ ਨੇ ਆਪਣੇਖ਼ਾਲਸਾਧਰਮਵਿਖੇ ਰਖਿਆ ਸੀ ਤੇ ਓਹੁ ਬਲ ਭੀ ਨਹੀਂ ਸੀ ਜੇਹੜਾ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਧਰਮ ਵਿਖੇ ਪਰੀਪਕ ਕੀਤਾ ਸੀ ਚਮਕ ਪਥਰ ਦੀ ਸ਼ਕਤੀ ਵਾਂਗੂ ਉਨ੍ਹਾਂ ਨੂੰ ਖਿੱਚਕੇ ਅਜੇਹਾ ਬਣਾਯਾ ਕਿ ਉਸਨੂੰ ਲੋਹੇ ਦਾ ਲੋਹਾ ਸੰਸਾਰ ਮੰਨਨ ਲੱਗਾ ਤੇ ਇਹੁ ਐਡਾ ਵੱਡਾ ਕੰਮ ਸੀ ਕਿ ਜਿਸਦੇ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਦੇ

ਉਪਕਾਰਾਂ ਦਾ ਧੰਨਵਾਦ ਭੀ ਹਿੰਦੂ ਕੌਮ ਪਾਸੋਂ ਹੋਣਾਂ ਅਸੰਭਵ ਹੈ ਸੋ ਪਿਆਰਿਓ ਇੱਕ ਇਹੁ ਵਸਤੂ ਸੀ ਜੇਹੜੀ ਹਿੰਦੂਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦਾਂਨ ਕੀਤੀਸੀ ਮੰਨੀ ਕਿ ਠੀਕ ਪੈਹਲੇ ਭੀ ਬੇਦਾਂ ਦੀ ਸਿਖਯਾ ਅਜੇਹੀ ਪ੍ਰਚਲਤ ਸੀ ਪਰ ਹਿੰਦੂ ਸਭ ਕੁਛ ਭੁਲ ਗਏ ਸਨ ਸੋ ਤਿਨਾਂ ਨੂੰ ਚੇਤੇ ਕਰਾਵਣਾਂ ਭੀ ਕੁਛ ਛੋਟਾ ਜੇਹਾ ਤੇ ਐਂਵੇ ਕਿਵੇਂ ਦਾ ਕੰਮ ਨਹੀਂ ਸੀ ਦੇਖੋ ਤਾਂ ਪੈਹਲੇ ਸੈਂਕੜੇ ਵਰ੍ਹੇ ਬੀਤਗਏ ਸਨ ਪਰ ਕਿਸੇਪਾਸੋਂ ਇਹੁ ਕੰਮ ਨਾਂ ਬਣ ਸੱਕਿਆ ਹੋਰ ਇਸ ਥੀਂ ਵਡਾ ਕੰਮ ਤੇ ਅਸਚਰਜ ਕਰਾਮਾਤ ਕੀਹ ਹੋਸਕਦੀ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਪੈਰਾਂ ਨੂੰ ਸਿਰ ਬਨਾਂ ਦਿੱਤਾ ( ਹਿੰਦੂ ਸੂਦਰਾਂ ਨੂੰ ਪੈਰ ਤੇ ਬ੍ਰਾਹਮਣਾਂ ਨੂੰ ਸਿਰ ਗਿਣਦੇ ਹਨ ) ॥

ਦੂਸਰੀ ਚੀਜ਼ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਨੂੰ ਇਹੁ ਦਿੱਤੀ ਸੀ ਜੋ ਹਿੰਦੂਆਂ ਨੂੰ ਦਿਮਾਗ਼ੀ ਸੇਵਕਾਈ ਥੀਂ ਬਾਹਰ ਕੱਢਿਆ ਇਸ ਵਿਸ਼ੇ ਪਰ ਅਸੀਂ ਕੁਛ ਪੈਹਲੇ ਸੰਬਾਦ ਕਰ ਚੁੱਕੇ ਹਾਂ ਇਸ ਵਾਸਤੇ ਇੱਥੇ ਹੋਰ ਕਰਨ ਦੀ ਲੋੜ ਨਹੀਂ ਕੇਵਲ ਐਨੀ ਹੀ ਸੈਨਤ ਕਰਦੇਣੀ ਬਹੁਤੇਰੀ ਹੋਵੇਗੀ ਕਿ ਪੁਰਖ ਦੀ ਸਮਰਥਤਾ ਕਦੇਭੀ ਕੋਈ ਬਲਦੀ ਉੱਨਤੀ ਨਹੀਂ ਕਰ ਸਕਦੀ ਜਿਤਨ੍ਹਾ ਚਿਰ ਕਿ ਉਸਨੂੰ ਉਸਦੀ ਕੁਦਰਤੀ ਹੱਦ ਤੱਕ ਸੁਤੰਤਰ ਨਾ ਕੀਤਾ ਜਾਵੇ ਇਹੁ ਗਲ ਅਸੰਭਵ ਹੈ ਇਹੁ ਨਿਯਮ ਪਸੂਆਂ, ਬੂਟਿਆਂ ਤੇ ਪੁਰਖਾਂ ਵਿਚ ਇੱਕੋ ਜੇਹਾ

ਪ੍ਰਤੀਤ ਹੋ ਰਿਹਾ ਹੈ ਪ੍ਰੰਤੂ ਸ਼ਰੀਰਕ ਬੰਧਨਾਂ ਨਾਲੋਂ ਆਤਮਿਕ ਬੰਧਨ ਬੜੇ ਖ਼ਰਾਬ ਤੇ ਦੁਖਦਾਇਕ ਹੋਨ ਬ੍ਰਾਹਮਣੀ ਧਰਮ ਨੇ ਹਿੰਦੂਆਂ ਨੂੰ ਅਜੇਹੀ ਆਤਮਕ ਸੇਵਕਾਈ ਵਿਖੇ ਬੰਨ੍ਹ ਦਿੱਤਾ ਕਿ ਕਿਸੇ ਪਰ ਜ਼ਾਹਰ ਕਰਕੇ ਭੀ ਛੁਟਕਾਰਾ ਨਹੀਂ ਸੀ ਮਿਲਦਾ ਤੇ ਜੇਹੜੀ ਹੁਣ ਬੋਲੀ ਹੈ ਅਗਰ ਮਗਰ, ਕਿੰਉ ਕਿਸ ਵਾਸਤੇ, ਕੀਹ ਇਹੁ ਕਿ ਸੇ ਵਿੱਚ ਭੀ ਬੋਲਨ ਦੀ ਸਮਰਥਤਾ ਨਹੀਂ ਰਹੀ ਸੀ ਜੇਕਰ ਕੋਈ ਹਿੰਦੂ ਇਨ੍ਹਾਂ ਸ਼ਬਦਾਂ ਨੂੰ ਗ੍ਰੈਹਨ ਕਰਦਾ ਅਥਵਾ ਬੋਲਦਾ ਤਾਂ ਉਸ ਨੂੰ ਸੂਦਰ, ਮਲੇਛ, ਭ੍ਰਿਸ਼ਟ, ਦੁਸ਼ਟ ਤੇ ਹੋਰ ਕਈ ਨਾਮਾਂ ਨਾਲ ਉਚਾਰਿਆ ਜਾਂਦਾ ਸੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਥੀਂ ਵਡਾ ਪਰ ਉਪਕਾਰ ਇਹ ਕੀਤਾ ਕਿ ਆਤਮਕ ਸੇਵਕਾਈ ਥੀਂ ਛੁਟੱਨ ਦਾ ਰਾਹੁ ਹਿੰਦੂਆਂ ਨੂੰ ਦਸਿੱਆ ਤੇ ਇਸੇ ਸੁਤੰਤ੍ਰਤਾ ਦਾ ਕਾਰਨ ਸੀ ਕਿ ਸਿਖ ਸਿੰਘ ਬਣ ਗਏ ॥

ਤੀਸਰੀ ਵਸਤੂ ਉਨ੍ਹਾਂ ਨੇ ਹਿੰਦੂਆਂ ਨੂੰ ਇਹੁ ਦਿੱਤੀ ਕਿ ਗੁਰੂ ਡੰਭ ਦਾ ਜੂਲਾ ਹਿੰਦੂਆਂ ਦੀ ਗਰਦਨ ਥੀਂ ਲਾਹ ਕੇ ਦੂਰ ਸੁੱਟ ਦਿੱਤਾ ਪੈਹਲੇ ਦਸਤੂਰ ਇਹੁ ਸੀ ਕਿ ਆਤਮਤਕ ਵਿਦਜ਼ਾ ਦੇਣ ਦੇ ਬਹਾਨੇ ਨਾਲ ਇੱਕ ਗੁਰੂ ਬਣਾਯਾ ਜਾਦਾਂ ਸੀ ਤੇ ਇਹੁ ਗਲ ਸਾਰੇ ਹੀ ਜਾਣਦੇ ਸਨ ਕਿ ਇਸ ਗੁਰੂ ਨੂੰ ਮੈਂ ਆਪ ਗੁਰੂ ਬਣਾਯਾ ਹੈ ਕੇਵਲ ਉਸ ਉਤੇ ਹੀ ਨਿਸ਼ਚਾ ਕਰਨ ਕਰਕੇ ਆਪਣੀ ਮੁਕਤੀ ਦਾ ਵਸੀਲਾ ਜਾਨਦੇ ਸਨ ਇਸ ਗੁਰੂ ਡੰਭ ਦੀ ਸਿਵਕਾਈ ਨੇ ਹਿੰਦੂਆਂ ਨੂੰ ਬੜੇ ਭਯਾਨਕ ਫਲ

ਦਿਖਾਏਸੇ ਇਸ ਵਾਸਤੇ ਇਹੁ ਜੂਲਾ ਹਿੰਦੂਆਂ ਦੀ ਗਰਦਨ ਥੀਂ ਲਾਹੁੰਦੇ ਹੋਯਾਂਨੇ ਹਿੰਦੂਆਂ ਪਰ ਉਨ੍ਹਾਂਨੇ ਬੜਾਹੀ ਉਪਕਾਰ ਕੀਤਾ ਸੀ ਜਿਸਦਾ ਵਰਨੰਨ ਕੁਛਕ ਪੈਹਲੇ ਵਿਸਤਾਰ ਨਾਲ ਕੀਤਾ ਭੀ ਜਾ ਚੁੱਕਾ ਹੈ ॥

ਚੌਥੀ ਨਵੀਨ ਵਸਤੂ ਇਹੁ ਦਿੱਤੀ ਸੀ ਕਿ ਹਿੰਦੂਆਂ ਵਿਖੇ ਕਦੇ ਭੀ ਕੋਈ ਮਿਲਵਾਂ ਪ੍ਰਯੋਜਨ ਅਜੇਹਾ ਨਹੀਂ ਹੋਯਾ ਸੀ ਤੇ ਨਾਹੀਂ ਉਨ੍ਹਾਂ ਦੀ ਕੋਈ ਉਨਤੀ ਦੀ ਵਿਚਾਰ ਹੀ ਜਾਨਦੇ ਸੇ ਗੁਰੂ ਗੋਬਿੰਦ ਸਿੰਘਜੀ ਨੇ ਡਿੱਠਾ ਕਿ ਹਿੰਦੂ ਜਿੱਥੇ ਪਏ ਹਨ ਓਥੇਹੀ ਪਏ ਹਨ ਇਨ੍ਹਾਂ ਨੂੰ ਉਨਤੀ ਕਰਨ ਦਾ ਤਾਂ ਧਿਆਨ ਹੀ ਨਹੀਂ ਕੋਈ ਭੀ ਅਜੇਹੀ ਚੀਜ਼ ਨਹੀਂ ਸੀ ਜਿਸ ਕਰਕੇ ਓਹ ਆਪਣੇ ਧਾਰਮਕ ਝਗੜਿਆਂ ਆਦਿਕਾਂ ਨੂੰ ਤਿਆਗ ਕੇ ਕੋਈ ਕੰਮ ਕਰਨ ਕੌਮੀਅਤ ਦਾ ਤਾਂ ਉਨ੍ਹਾਂ ਵਿਖੇ ਨਾਮ ਨਿਸ਼ਾਨ ਤਕ ਭੀ ਨਹੀਂ ਸੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਵਿਖੇ ਕੌਮੀਅਤ ਉਤਪਤ ਕਰਦਿੱਤੀ ਤੇ ਇਕਇਕ ਪੁਰਖ ਅਜੇਹਾ ਤਕੜਾ ਕਰ ਦਿਤਾ ਜੋ ਧਰਮ ਦੀ ਪਤ ਬਚਾਉਣ ਵਾਸਤੇ ਆਪਨੇ ਆਪ ਨੂੰ ਕੁਰਬਾਨੀ ਲਈ ਤਿਆਰ ਕਰ ਬੈਠਦਾ ਸੀ ਤੇ ਧਰਮ ਖਾਤ੍ਰ ਸੀਸ ਲਗਨਾ ਬੜਾ ਚੰਗਾ ਜਾਣਦਾ ਸੀ ਏਸੇ ਚੀਜ਼ ਦੀ ਹਿੰਦੂਆਂ ਨੂੰ ਚਿਰਾਂ ਥੀਂ ਇੱਛਾ ਸੀ ਸੋ ਇਸਤਰਾਂ ਕਰਕੇ ਉਨ੍ਹਾਂ ਲਈ ਇਹੁ ਇਕ ਪਉੜੀ ਦਾ ਡੰਡਾ ਬਣਾਂ ਦਿੱਤਾ ॥

ਪੰਜਵੀਂ ਹਿੰਦੂਆਂ ਦੀ ਕਾਯਾਂ ਪਲਟ ਦਿਤੀ ਕਾਇਰਾਂ ਥੀਂ

ਸੂਰਮੇ, ਬਲਹੀਨਾਂ ਥੀਂ ਬਲਵਾਨ ਦਲੇਰ ਸੁਸਤ ਥੀਂ ਚੁਸਤ ਨਿਜਸ੍ਵਾਰਥੀ ਥੀਂ ਧਰਮ ਪਰ ਜਾਂਨ ਦੇਣੇ ਵਾਲੇ ਨਿਕੰਮੇ ਥੀਂ ਹੁਸ਼ੀਆਰ ਬੇਸ਼ਰਮਾਂ ਨੂੰ ਅਣਖੀ ਆਗ੍ਯਾਕਰਨ ਵਾਲੇ ਨੂੰ ਸੂਰਮਾਂ ਉੱਦਮੀ, ਸੰਤੋਖੀ ਨੂੰ ਦੇਸੀ ਪਿਆਰਾ ਕਰ ਦਿਤਾ ਸੇਵਕ ਨੂੰ ਬੰਧਨ ਹੀਨ, ਕੰਗਾਲ ਨੂੰ ਸਾਹਿਬ ਜਾਇਦਾਦ, ਦਿਲਿਦ੍ਰੀ ਨੂੰ ਕੌਮ ਵਿਖੇ ਪਿਆਰ ਕਰਨ ਵਾਲਾ ਪੈਦਲ ਥੀਂ ਸ੍ਵਾਰ ਨੌਕਰ ਥੀਂ ਸਰਦਾਰ, ਰੈਯਤ ਥੀਂ ਰਾਜਾ, ਬਲਹੀਣ ਥੀਂ ਬਲਵਾਂਨ ਡਰਪੋਕ ਥੀਂ ਲੜਾਕਾ, ਬਣਾ ਦਿੱਤਾ ਹੁਣ ਦੋਸ਼ ਅਰੋਪਨ ਵਾਲੇ ਇਹੁ ਦਸੱਣ ਕਿ ਕੇਹੜੀ ਵਸਤੂ ਸੀ ਜੇਹੜੀ ਉਨ੍ਹਾਂਨੇ ਹਿੰਦੂਆਂ ਨੂੰ ਨਵੇਂ ਸਿਰੇ ਨਹੀਂ ਦਿੱਤੀ ਸੀ ॥

ਛੇਵੀਂ ਹਿੰਦੂਆਂ ਵਿਖੇ ਮੈਤ੍ਰਤਾ ਉਤਪਤ ਕੀਤੀ ਭਾਈ ਬੰਦੀ ਨੂੰ ਖੂਲ੍ਹਾ ਕੀਤਾ ਵਿਛੁੜੇ ਹੋਯਾਂ ਨੂੰ ਮਿਲਾਯਾ ਦੂਰ ਗਏ ਗਵਾਚਿਆਂ ਨੂੰ ਨਾਲ ਮਿਲਣਦਾ ਸਮਾ ਦਿੱਤਾ ਜੇਹੜੇ ਖ੍ਵਾਰ ਪਏ ਸਨ ਉਨ੍ਹਾਂ ਨੂੰ ਪਤ ਬਖ਼ਸ਼ੀ ਤੇ ਬਰਾਦਰੀ ਪਿਯਾਰਦਾ ਸਨਬੰਧ ਉਨ੍ਹਾਂ ਵਿਖੇ ( ਪੱਕਾ ਤੇ ਉਤਪਤ ਕੀਤਾ ਲੋਕੀਂ ਹਿੰਦੁਸਤਾਨ ਦੀ ਤਵਾਰੀਖ਼ਾਂ ਨੂੰ ਪੜ੍ਹਕੇ ਇਹੁ ਫਲ ਤਾਂ ਕਢਦੇ ਹਨ ਕਿ ਪ੍ਰਿਥੀ ਰਾਜ ਦੀ ਦੋ ਲਖ ਫ਼ੌਜਨੇ ੧੩ ਹਜ਼ਾਰ ਅਥਵਾ ਪੰਜਾਹ ਹਜ਼ਾਰ ਫ਼ੌਜ ਮੁਸਲਮਾਨੀ ਫ਼ੌਜ ਪਾਸੋਂ ਹਾਰ ਖਾਧੀ ਅਤੇ ਸ਼ਹਾਬੁਦੀਨ ਨੂੰ ਦਿੱਲੀ ਹਿੰਦੁਸਤਾਨ ਦੀ ਕੁੰਜੀ ਮਿਲੀ ਤੇ ਹੋਯਾਭੀ ਇਸੇ ਤਰਾਂ ਹੀ ਸੀ ਕਿ ਦਿਲੀ ਦੀ ਜਿੱਤਦੇ ਮਗਰੋਂ ਸਾਰਾ

ਹਿੰਦੁਸਤਾਨ ਜੋ ਤਮਾਸ਼ਾ ਦੇਖ ਰਿਹਾਸੀ ਇਕ ਇਕ ਕਰਕੇ ਸਭ ਰਾਜੇ ਮਾਰੇ ਗਏ ਦੇਸ਼ ਮੁਸਲਮਾਨਾਂਨੂੰ ਮਿਲਗਿਆ ਇਹ ਨਤੀਜਾ ਜੋ ਨਿਕਾਲਿਆ ਗਿਆ ਹੈ ਕਿ ੧੩ ਹਜਾਰ ਮੁਸਲ-ਮਾਨਾਂ ਨੇ ੨ ਲਖ ਹਿੰਦੂ ਫ਼ੌਜ ਪਰ ਫ਼ਤੇ ਪਾਈ ਗ਼ਲਤ ਹੈ ਕਿੰਤੂ ਸੱਚਾ ਨਤੀਜਾ ਇਹ ਹੈ ਉਸ ਵੇਲੇ ੩੦ ਕਰੋੜ ਪੁਰਖ ਹਿੰਦੁਸਤਾਨ ਵਿਖੇ ਰੈਂਹਦੇ ਸਨ ਤੇ ੩੦ ਕ੍ਰੋੜ ਹਿੰਦੂਆਂ ਦੇ ਸਨਮੁਖ ੧੩ ਹਜ਼ਾਰ ਮੁਸਲਮਾਨੀ ਫ਼ੌਜ ਨੇ ਜਿਤ ਪਾਈ ਸੀ ਭਾਵੇਂ ਇਹੁ ੩੦ ਕ੍ਰੋੜ ਹੀ ਸਨਪਰ ਮੈਤ੍ਰਤਾ, ਇਕੱਤ੍ਰਤਾ ਆਪਸ ਵਿਖੇ ਨਹੀਂ ਸੀ ਇੱਕ ਪਤ ਨਹੀਂ ਜਾਣਦੇ ਸੇ ਆਪਸ ਵਿੱਚ ਇਕ ਦੂਸਰੇ ਦਾ ਪਿਆਰ ਨਹੀਂ ਸੀ ਇਸੇ ਵਾਸਤੇ ੩੦ ਕ੍ਰੋੜ ਪੁਰਖਾਂ ਨੂੰ ੧੩ ਹਜ਼ਾਰ ਮੁਸਲਮਾਨਾਂ ਨੇ ਜਿੱਤ ਲੀਤਾ ਮਾਰਿਆ ਤੇ ਪਤਗਵਾਈ ਤੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਮੈਤ੍ਰਤਾ ਦਾ ਬੀਜ ਬੀਜਿਆ ਤੇ ਪੱਕਾ ਕਰ ਦਿੱਤਾ ਤਦੋਂ ਸਾਰੇ ਹਿੰਦੁਸਤਾਂਨ ਕਾਬੁਲ, ਤੇ ਕਸ਼ਮੀਰ, ਵਿਖੇ ਮੁਸਲਮਾਨੀ ਰਾਜਸੀ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਚਨਾਂ ਅਨੁਸਾਰ ਕਿ ਚਿੜੀਆਂ ਪਾਸੋਂ ਬਾਜ ਮਰਾਵਾਂ, ਤਬੀ ਗੋਬਿੰਦ ਸਿੰਘ ਨਾਂਮ ਕਹਾਵਾਂ, ਵਾਲੀਗਲ ਨੂੰ ਪੂਰਾ ਕਰ ਦਿਖਾਯਾ ਸੋ ਪ੍ਰਤੱਖ ਹੈ ਵਰਨੰਨ ਕਰਨ ਦੀ ਲੋੜ ਨਹੀਂ॥

ਸਤਵੀਂ ਚੀਜ਼ ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਵਿਖੇ ਕੁਰਬਾਨੀ ਕਰਨ ਦੇ ਬਲ ਦੀ ਪਾਈ ਸ੍ਵਾਰਥਤਾਈ ਦੀ ਮਸਤੀ ਦਾ

ਕਾਰਣ ਸੀ ਕਿ ੩੦ ਕ੍ਰੋੜ ਨੂੰ ੧੩ ਹਜ਼ਾਰ ਨੇ ਜਿੱਤ ਲੀਤਾ ਹਿੰਦੂਆਂ ਵਿਖੇ ਦੂਸਰੇ ਦੀ ਭਲਿਆਈ ਕਰਨੀ ਅਥਵਾ ਕੁਰਬਾਨੀ ਕਰਨੀ ਤਾਂ ਪਾਸੇ ਹੀ ਰੈਹਗਈ ਸੀ ਤਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਫੇਰ ਨਵੇਂ ਸਿਰਿਓਂ ਉਤਪਤ ਕੀਤਾ ਜਿਸ ਦੇ ਦ੍ਰਿਸ਼ਟਾਂਤ ਉਸਦੀ ਅਪਣੀ ਸੰਤਾਂਨ ਦੇ ਇਤਹਾਸਾਂ ਥੀਂ ਪ੍ਰਤੀਤ ਹੋਰਹੇ ਹਨ ਪ੍ਰੰਤੂ ਇਕ ਹੋਰਭੀ ਬੜੀ ਸੁੰਦਰ ਅਦੁਤੀ ਦ੍ਰਿਸ਼ਟਾਂਤ ਏਥੇ ਨਮੂਨੇ ਦੇ ਤੌਰ ਪਰ ਲਿਖ ਦੇ ਹਾਂ ਜੋ ਕਿਸ ਭਾਂਤ ਦੇ ਪੁਰਖ ਗੁਰੂ ਗੋਬਿੰਦ ਸਿੰਘ ਜੀ ਨੇ ਉਤਪਤ ਕੀਤੇ ਸਨ ॥

ਗੁਰੂ ਬੰਦੇ ਦੀ ਇੱਕ ਆਗਿਆ ਵਿਖੇ ਜੁਵਾਂਨ ਗਭਰੂ ਸਿੱਖ ਜਿਸਦੀਆਂ ਅਜੇ ਮੁਸਾਂਫ਼ੀ ਨਹੀਂ ਭਿਜੀਆਂ ਸਨ ਕਈ ਆਖਦੇ ਹਨ ਉਸਦੀ ਉਮਰ ੧੨ ਵਰ੍ਹੇ ੧੫ ਵਰ੍ਹੇ ਦੀ ਉਮਰਾਸੀ ਬੰਦੇ ਦੇ ਨਾਲ ਹੀ ਫੜਿਆ ਗਿਆ ਸੀ ਤੇ ਸਭਨਾਂ ਨੂੰ ਕਤਲ ਕਰਨ ਦੀ ਆਗਿਆ ਮਿਲੀ ਉਸ ਮੁੰਡੇ ਦੀ ਮਾਂ ਮੁਸਲਮਾਂਨ ਸੂਬੇ ਦੇ ਪਾਸ ਰੋਂਦੀ ਰੋਂਦੀ ਆਈ ਕਿ ਮੇਰਾ ਪੁੱਤ੍ਰ ਲੜਨ ਲਈ ਨਹੀਂ ਸੀ ਗਿਆ ਸੌਦਾ ਵੇਚਣ ਲਈ ਗਿਆਸੀ ਤਾਂ ਪਕੜਿਆ ਗਿਆ ਹੈ ਉਸਨੂੰ ਮਾਫ ਕੀਤਾ ਜਾਵੇ ਕਿਉਂ ਜੋ ਓਹੁ ਅਪ੍ਰਧਹੀਣ ਹੈ ਇਹੁ ਬਾਤ ਸੂਬੇ ਨੇ ਬੁਢੀ ਦੇ ਵਿਰਲਾਪ ਕਰਨ ਕਰਕੇ ਸਚ ਮੰਨ ਲੀਨੀ ਤੇ ਛੱਡ ਦੇਣ ਲਈ ਆਗਿਆ ਦੇ ਦਿੱਤੀ ਤਦ ਉਸ ਗਭਰੂ ਨੇ ਸੂਬੇਵਲ ਤੱਕ ਕੇ ਕਿਹਾ ਕਿ ਉਸਦੀ ਮਾਉਂ

ਕੂੜ ਮਾਰਦੀ ਹੈ ਓਹੁਗੁਰੂ ਜੀਦਾਖ਼ਾਲਸਾ ਸਿੰਘ ਹੈ ਤੇ ਕੇਵਲ ਜੁਧ ਕਰਨ ਵਾਸਤੇ ਬਾਬੇਬੰਦੇ ਦੀ ਫੌਜ ਨਾਲ ਮਿਲਗਿਆ ਸੀ. ਕੈਹਣ ਲੱਗਾ ਕਿ ਮੈਂ ਮੌਤੋਂ ਬਚਨ ਲਈ ਆਪਣੀ ਮਾਂ ਦੇ ਕੂੜ ਬੋਲਣ ਥੀਂ ਲਾਭ ਨਹੀਂ ਉਠਾ ਸਕਦਾਹਾਂ ਕਿਉਂ ਜੋ ਮੈਂ ਤਾਂ ਸੱਚਾ ਸਿਖ ਹਾਂ ਖ਼ਾਲਸੇ ਦਾ ਧਰਮ ਕੌਮ ਦੀ ਖਾਤ੍ਰ ਮਰ ਜਾਣਾ ਹੈ ਜਾਂਨ ਬਚਾਉਣਾਂ ਧਰਮ ਨਹੀਂ ਹੈ ਮੈਂ ਆਪਣੀ ਜਾਂਨ ਨੂੰ ਬਚਾਕੇ ਖ਼ਾਲਸਾ ਧਰਮ ਨੂੰ ਖ੍ਵਾਰ ਨਹੀਂ ਕਰਨਾ ਚਾਹੁੰਦਾ ਮੈਨੂੰ ਦੂਸਰੇ ਭਰਾਵਾਂ ਦੇ ਨਾਲ ਹੀ ਸ਼ੀਘਰ ਤਲਵਾਰ ਦੇ ਰਾਹੀਂ ਸ੍ਵਰਗ ਵਿਖੇ ਪੌਹਚਣਾਂ ਚਾਹੀਦਾ ਹੈ ਸੋ ਉਸਨੂੰ ਭੀ ਓੜਕ ਨੂੰ ਮਾਰਿਆ ਗਿਆ ਸੋ ਹੇ ਭਾਈ ਇਸ ਭਾਂਤ ਦੇ ਪੁਰਖ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਉਤਪਤ ਕੀਤੇ ਸੇ ॥

ਅਠਵੀਂ ਚੀਜ਼ ਇਹੁ ਸੀ ਕਿ ਅਕਾਲ ਪੁਰਖ ਅਦੁੱਤੀ ਦਾ ਉਪ-ਦੇਸ਼ ਦੇਦੇਂ ਕੇ ਮਨੁਖ ਕ੍ਰਿਤ ਦੇਵੀ ਦੇਵਤੇ ਆਦਿਕਾਂ ਕੀ ਪੂਜਾ ਥੀਂ ਉਨ੍ਹਾਂ ਨੇ ਹਟਾਯਾ ॥

## ਗੁਰੂ ਗੋਬਿੰਦ ਸਿੰਘ ਜੀ ਤੇ ਉਸ ਦੇ ਉਦੇਸ਼ ਦਾ ਇੱਕ ਹੋਰ ਅੰਗ

ਇਕ ਹੋਰ ਜੱਥਾ ਹੈ ਜਿਸਦਾ ਇਹੁ ਮੂਲ ਬਚਨ ਹੈ ਕਿ ਦੋਹਿਰਾ

ਕੀੜੀ ਨੂੰ ਮਾਰੋ ਨਹੀਂ ਦਾਣਾ ਖਿਚੇ ਸਾਰ ॥ ਤਿਸਦੇ ਵਿੱਚ ਭੀ ਜਾਂਨ ਹੈ ਰਖੇ ਪਿਆਰ ਸੰਸਾਰ ॥ ਇਹੁ ਜੱਥਾ ਦੋਸ਼ ਅਰੋਪਨ

ਕਰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਭਗਤੀ, ਨਿਊਂ ਚਲਣਾ, ਹਿਕਮਤ ਅਮਲੀ, ਸ਼ਾਂਤੀ ਭਜਨ ਦੀ ਥਾਂ ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਨੂੰ ਪਜਾਰੋਂ ਤੇ ਮੁਹਬਤ ਦੀ ਪਉੜੀਓਂ ਹਟਾਕੇ ਖੂਨਖ੍ਵਾਰੀ ਸਿਖਾਈ ਭਗਤੀ ਥੀਂ ਵਰਜ ਕੇ ਪੱਥਰ ਦਿਲੀ ਦਾ ਉਪਦੇਸ਼ ਕੀਤਾ ਹਿੰਦੂਆਂ ਦੇ ਮਹਾਂਨ ਪਵਿੱਤ੍ਰ ਤੇ ਉਤਮ ਸੁਭਾਵ ਨੂੰ ਦੁਖ ਸੈਹਨ ਥੀਂ ਹਟਾਕੇ ਦੁਖ ਦੇਣ ਦਾ ਸੁਭਾਵ ਬਖਸਿਆ ਉਨ੍ਹਾਂ ਦੇ ਨਰਮ ਸੁਭਾਵ ਦਜਾਵਾਲੀ ਖ਼ੋ ਨੂੰ ਵਰਜਕੇ ਬੀਰਤਾ ਤੇ ਯੁਧਨਾਲ ਵਟਾ ਕੇ ਤੂਫ਼ਾਨ ਉਪੱਦ੍ਰਵ ਉਠਾਏ ਉਨ੍ਹਾਂ ਦੀ ਦੀਨਤਾ ਨੂੰ ਸ੍ਵਾਹ ਵਿਖੇ ਮਿਲਾ ਕਰਕੇ ਉਨ੍ਹਾਂਨੂੰ ਕੌਮੀ ਅਣਖ ਵਿਚ ਪਾਦਿਤਾ ਉਨ੍ਹਾਂਦੀ ਸੈਹਨ ਸੀਲਤਾ ਦੇ ਬਲਨੂੰ ਨਾਸ਼ ਕਰਕੇ ਸਗੋਂ ਦ੍ਰੋਹੀ ਤੇ ਲਹੂ ਪੀਨ ਵਾਲੇ ਬਣਾ ਦਿੱਤਾ ਉਨ੍ਹਾਂਦੀ ਸ਼ਾਂਤੀ ਨੂੰ ਕ੍ਰੋਧ ਵਿਖੇ ਤੇ ਗੁੱਸੇ ਵਿਖੇ ਵਟਾ ਦਿੱਤਾ ਤੇ ਬਦਲਾ ਲੈਣਦਾ ਵਲ ਸਿਖਾਯਾ ਅਤੇ ਜੇਹੜੇ ਈਸ੍ਵਰ ਦੀ ਰਾਜ ਧਾਨੀ ਵਿਖੇ ਹਿੰਦੂ ਭਗਤੀਵਿਖੇ ਮਗਨ ਤੇ ਸ਼ਾਂਤੀ ਵਿਖੇ ਡੁੱਬੇ ਹੋਏ ਸੇ ਉਨ੍ਹਾਂ ਨੂੰ ਲੋਭ ਲਾਲਚਾਂ ਦਾ ਸੇਵਕ ਬਣਾਯਾ ਤੇ ਦੇਵਤਾ ਜੂਨੀ ਥੀਂ ਰਾਖਸ਼ ਬਣਾ ਦਿੱਤਾ ਸਭਨਾਂ ਨਾਲ ਮੈਤ੍ਰਤਾ ਰਖਨ ਵਾਲੇ ਜੱਥੇ ਨੂੰ ਲੜਾਕਾ ਬਨਾ ਦਿੱਤਾ ਸੋ ਇਹੁ ਗੱਲਾਂ ਕਰਨ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਬੜਾ ਖੋਟਾ ਕੰਮ ਕੀਤਾ ਇਹੁ ਤਾਂ ਕੋਈ ਵੈਰ ਲੀਤਾ ਸੀ॥

ਹਾਂ ਮਿਤ੍ਰ ਜੀ ਤੁਸੀ ਭੀ ਠੀਕ ਆਖਦੇ ਹੋ ਪਰ ਜ਼ਰਾਕੁ ਅੱਖਾਂ

ਤਾਂ ਖੋਲ੍ਹ ਤੇ ਚੌਹਾਂ ਪਾਸਿਆਂ ਵਲ ਵੇਖ ਕੇ ਇਉਂ ਤਾਂ ਆਖੋ ਕਿ ਸਾਨੂੰ ਸੁਤਿਆਂ ਨੂੰ ਜਗਾ ਦਿੱਤਾ ਡਿਗਦਿਆਂ ਨੂੰ ਉਬਾਰ ਲਿਆ ਮਰਨ ਥੀਂ ਬਚਾ ਲੀਤਾ ਨਾਸ਼ ਹੋਣੋਂ ਬਚਾ ਲੀਤਾ ਸੜਦਿਆਂ ਨੂੰ ਜਿਵਾ ਦਿੱਤਾ ਕਿਸੇਨੇ ਸੱਚ ਕਿਹਾ ਹੈ ਕਿ "ਅਗਰ ਨਾਂ ਹੋਤੇ ਗੁਰੂ ਗੋਬਿੰਦ ਸਿੰਘ ਜੀ ਹਿੰਦੂ ਧਰਮ ਥਾ ਦੂਰ ਹੂਆ,, ਦੋਸ਼ ਅਰੋਪਣ ਲੱਗੇ ਪੈਹਲੇ ਆਪਣੇ ਸੱਜੇ ਖੱਬੇ ਏਧਰ ਓਧਰ ਤਾਂ ਚੰਗੀ ਤਰਾਂ ਦੇਖ ਲਵੋ ਕਿ ਓਹੁ ਕੇਹੜਾ ਧਰਮ ਸੰਸਾਰ ਪਰ ਹੈ ਜਿਸਨੇ ਬਿਨਾਂ ਤਲਵਾਰੋਂ ਆਪਣੇ ਆਪ ਨੂੰ ਸੰਸਾਰ ਪਰ ਵਿਸਤਾਰ ਦਿੱਤਾ ਹੋਵੇ॥

ਮੂਸੇ ਦੀਆਂ ਖ਼ੂਨ ਖ਼੍ਵਾਰੀਆਂ ਦੀਆਂ ਸਭ ਗਲਾਂ ਤੇ ਦ੍ਰਿਸ਼ਟਾਂਤ ਦੱਸਨ ਵਾਸਤੇ ਬੌਹਤ ਸਾਰਾ ਸਮਾ ਤੇ ਕਾਗਦ ਭੀ ਬੌਹਤ ਸਾਰਾ ਚਾਹੀਦਾ ਹੈ ਕੇਵਲ ਇੱਕ ਹੀ ਦ੍ਰਿਸ਼ਟਾਂਤ ਉਸਦੀ ਗਰਮ ਜੋਸ਼ੀ ਦਸਨ ਵਾਸਤੇ ਬਹੁਤੇਰਾ ਹੋਵੇਗਾ ਜਦ ਮੂਸਾ ਦੇ ਸਿਖਾਂ ਨੇ ਆਪਣੇ ਵੈਰੀਆਂ ਦਾ ਇੱਕ ਨੱਗਰ ਜਿਤ ਲੀਤਾ ਤਾਂ ਉਥੋਂ ਦੇ ਨਿਵਾਸੀਆਂ ਦੇ ਪੁਤ੍ਰ ਧੀਆਂ ਨੂੰ ਜੇਹੜੇ ਦੋ ਦੋ ਵਰ੍ਹੇ ਦੇ ਸੇ ਦੋ ਦੋ ਟੋਟੇ ਕਰਕੇ ਸ਼ੈਹਰ ਦੇ ਬੂਹਿਆਂ ਪਰ ਢੇਰ ਲਵਾ ਦਿੱਤੇ ਜੋ ਤਿਨਾਂ ਦੇ ਮਾਪੇ ਆਪਣੇ ਪੁਤ੍ਰਾਂ ਦਾ ਇਹੁ ਹਾਲ ਦੇਖਕੇ ਪ੍ਰਮੇਸ਼੍ਵਰ ਦੀ ਜੀਉਂ ਦੀ ਸ਼ਕਤੀ ਨੂੰ ਦੇਖਣ ਈਸਾ ਨੇ ਭਾਵੇਂ ਇਹੁ ਗਲ ਕਹੀ ਹੈ ਕਿ ਜੇਕਰ ਕੋਈ ਇੱਕ ਗੱਲ੍ਹ ਪਰ ਤਮਾਚਾ ਮਾਰੇ ਤਾਂ ਦੂਸਰੀ ਅੱਗੇ ਕਰੋ ਪਰ ਕੌਣ ਕੈਂਹਦਾ ਹੈ ਕਿ ਈਸਾ ਨੇ ਦੀਨ ਬਿਨਾਂ ਤਲ-

ਵਾਰੋਂ ਵਿਸਤਾਰ ਕੀਤਾ ਸੀ ਸਾਰੀ ਯੂਰਪ ਤੇ ਦੂਸਰੇਦੇਸ਼ਾਂ ਦੀਆਂ ਤਵਾਰੀਖ਼ਾਂ ਸਾਖੀਹਨ ਜੋ ਈਸਾਈਆਂ ਨੇ ਕਿਤਨਾਕੁ ਤਲਵਾਰ ਦੇ ਬਲ ਨਾਲ ਕੰਮ ਲੀਤਾ ਸੀ ਯਹੂਦੀਆਂ ਦੇ ਸਨਮੁਖ ਕੀਹਕੀਹ ਉਪਦ੍ਰਵਤੇਧੱਕੇ ਨਹੀਂ ਕੀਤੇਸੇ ਕੇਹੜੀ ਥਾਉਂ ਹੈ ਜਿੱਥੇ ਈਸਾਈ ਮਿਸ਼ਨਰੀ ਨਹੀਂ ਫੈਲੇ ਜਾਂਦੇ ਓਹੁ ਇਸ ਵਾਸਤੇ ਵਿਸਤਾਰ ਕਰਦੇ ਹਨ ਕਿ ਜੇਕਰ ਜ਼ਰਾ ਭੀ ਉਨ੍ਹਾਂਨੂੰ ਖੇਦ ਪੌਹਚਦਾ ਹੈ ਤਾਂ ਤੜਕ ਮਗਰੋਂ ਤਲਵਾਰ ਆਉਂਦੀ ਹੈ ਤੇ ਉਨ੍ਹਾਂ ਦੇ ਬਚਾਉ ਵਾਸਤੇ ਮਿਆਨੋਂ ਬਾਹਰ ਹੁੰਦੀ ਹੈ ਯੂਰੋਸ਼ਲੇਮ ਦੀ ਲੈਨਦੀਖ਼ਾਤ੍ਰ ਸਾਰੇ ਯੂਰੁਪ ਦੇ ਈਸਾਈ ਮਿਲਕੇ ਉਦੱਮ ਤੇ ਧਰਮ ਜੁਧ ਕਰਦੇ ਰਹੇ ਇਹ ਸਭ ਤਵਾਰੀਖਾਂ ਵਿਖੇ ਲਿਖਯਾ ਹੈ ॥

ਕੀਹ ਬੁੱਧ ਬਿਨਾਂ ਤਲਵਾਰੋਂ ਵਧਿਆਸੀ ਨਹੀਂ ਕਦੇਭੀ ਨਹੀਂ ਉਸਨੂੰ ਤਾਂ ਤਦੇਹੀ ਵਾਧਾ ਹੋਯਾ ਸੀ ਜਦ ਓਹੁ ਰਾਜ ਧਰਮ ਵਿਖੇ ਹੋਗਿਆ ਸੀ ਹੁਣ ਓਹੁ ਬੁੱਧ ਧਰਮ ਕਿਉ ਨਹੀਂ ਪਸਰਦਾ ਹੈ ਤਿਸਦਾ ਕਾਰਣ ਇਹੀ ਹੈ ਕਿ ਹੁਣ ਤਲਵਾਰ ਉਸਦੇ ਹੱਥ ਵਿੱਚ ਨਹੀਂ ਹੈ ॥

ਇਸਲਾਮ ਨੇ ਕੀਹ ਕੀਤਾ ਇਹੀ ਕੀਤਾ ਸੀ ਕਿ ਯਾ ਤਾਂ ਇਸਲਾਮ ਦੀਨ ਨੂੰ ਸ੍ਵੀਕਾਰ ਕਰੋ ਨਹੀਂ ਤਾਂ ਤਲਵਾਰ ਸਾਹਮਣੇ ਹੈ ਬਦੋ ਬਦੀ ਧੱਕੇ ਨਾਲ ਮੁਸਲਮਾਨ ਬਨਾਏ ਜਾਵੋਗੇ ਦਸੋ ਖਾਂ ਓਹੁ ਕੇਹੜਾ ਦੇਸ਼ ਹੈ ਕੇਹੜਾ ਨਗਰ, ਪਿੰਡ

ਹੈ ਜਿੱਥੇ ਇਸਲਾਮ ਦੀ ਤਲਵਾਰ ਇਸਲਾਮੀ ਧਰਮ ਬਨਾਉਣੇ ਵਾਸਤੇ ਮਿਆਨੋਂ ਬਾਹਰ ਨਹੀਂ ਹੋਈ ਸੀ ਸਾਰੀ ਯੂਰੁਪ ਦੀ ਈਸਾਈ ਵਾਸਤੀ ਨੇ ਈਸਾਦੇ ਜਨਮ ਸਥਾਨ ਯੂਰੋਸ਼ਲੇਮ ਖੋਹਨ ਲਈ ਇਸਲਾਮ ਨਾਲ ਸੱਤ ਵਰ੍ਹੇ ਤੱਕ ਧਰਮ ਜੁਧ ਕੀਤਾ ਬੁੱਧ ਜੇਹੜਾ ਕੀੜੀਆਂ ਨੂੰ ਭੀ ਖੇਦ ਦੇਣਾ ਨਹੀਂ ਸੀ ਚਾਹੁੰਦਾ ਤੇ ਬ੍ਰਾਹਮਣਾ ਦੇ ਯੱਗਾਂ ਵਿਖੇ ਬਲੀ ਦਾਨੋਂ ਘਬਰਾ ਕੇ ਸਭ ਜੀਵਾਂ ਦੀ ਇਕੋ ਜੇਹੀ ਰਖਯਾ ਕਰਨ ਦਾ ਉਪਦੇਸ਼ ਦੇਂਦਾ ਸੀ ਤੇ ਸਭਨਾਂ ਜੀਵਾਂਦੀ ਜਾਨ ਇਕੋ ਜੇਹੀ ਜਾਣਕੇ ਬਚਾਉਣਲਈ ਡੰਕਾ ਬਜਾਉਂਦਾ ਸੀ ਉਸਦੇ ਸਿੱਖਾਂ ਦੀ ਉਨਤੀ ਬਿਨਾਂ ਤਲਵਾਰੋਂ ਕਿਸਤਰਾਂ ਨਾਲ ਹੋਈ ਨਹੀਂ ਜਦੋਂ ਬੁਧ ਧਰਮ ਰਾਜ ਹੋਗਿਆ ਅਸ਼ੋਕਾ ਜੇਹੜਾ ਬ੍ਰਹਮਣਾਂ ਦੇ ਨਿਯਮਾਨੁਸਾਰ ਸੂਦਰ ਸੀ ਰਾਜਾ ਬਣਗਿਆ ਤਾਂ ਉਸਨੇ ਤਲਵਾਰ ਦੇ ਬਲ ਨਾਲ ਬੁੱਧ ਧਰਮ ਨੂੰ ਵਿਸਤਾਰਿਆ ਤੇ ਦੂਸਰੇ ਮਤਾਂ ਵਾਲਿਆਂ ਦੇ ਲਹੂ ਨਾਲ ਤਲਵਾਰ ਰੰਗਕੇ ਬੁਧ ਧਰਮ ਦਾ ਵਾਧਾ ਕੀਤਾ ਕੀਹ ਸੰਕਰਾਚਾਰਜ ਦੀ ਸੁੱਕੀ ਫ਼ਲਾਸਫ਼ੀ ਨੇ ਹੀ ਬੁੱਧ ਧਰਮ ਨੂੰ ਹਿੰਦੁਸਤਾਨ ਥੀਂ ਬਾਹਰ ਕੀਤਾ ਅਤੇ ਓਹੁ ਉਸਦੀ ਦਲੀਲਬਾਜੀ ਨਾਲ ਬੋਰੀਆ ਬੰਧਨਾ ਬੰਨ੍ਹਕੇ ਹਿਦੁਸਤਾਨ ਦੀਆਂ ਹੱਦਾ ਥੀਂ ਬਾਹਰ ਕੀਤਾ ਗਿਆ ਨਹੀਂ ਸਗੋਂ ਰਾਜਪੂਤ ਰਾਜਿਆਂ ਨੇ ਫੇਰ ਤਲਵਾਰ ਚੁੱਕੀ ਤੇ ਤਲਵਾਰ ਦੀ ਸ਼ਕਤੀ ਕਰਕੇ ਓਹਨਾਂ ਨੇ ਬੁਧ ਮਤਨੂੰ

ਫ਼ਤੇ ਕਰ ਲੀਤਾ ਖੱਤ੍ਰੀ ਰਾਜਿਆਂ ਨੇ ਸੰਕਰਮਤ ਦੇ ਵਿਸਤਾਰ ਵਾਸਤੇ ਬੋਧਾਂ ਦੇ ਲਹੂ ਨਾਲ ਆਪਣੀ ਤਲਵਾਰ ਦੀ ਤ੍ਰੇਹ ਬੁਝਾਈ ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਨੇ ਦੂਸਰੇ ਮਤ ਘਟਾਉਨ ਵਾਸਤੇ ਤੇ ਆਪਣੇ ਧਰਮ ਨੂੰ ਵਧਾਉਨ ਵਾਸਤੇ ਤਲਵਾਰ ਨਹੀਂ ਸੀ ਉਠਾਈ ਉਸਨੇ ਆਪਣੇ ਬਚਾਉ ਹਿੰਦੂਆਂ ਦੀ ਜਾਨ ਰਖਨਵਾਸਤੇ ਤੇ ਦੇਸ਼ ਰਖਯਾ ਦੇ ਵਾਸਤੇ ਤਲਵਾਰ ਉੱਪਰ ਹੱਥ ਰਖਿਆ ਸੀ ਕੇਵਲ ਹਿੰਦੂ ਧਰਮ ਨੂੰ ਨਾਸ਼ ਹੋਂਦੇ ਵੇਖ ਕੇ ਬਚਾਉਨ ਵਾਸਤੇ ਤਲਵਾਰ ਨੂੰ ਪਕੜਿਆ ਸੀ॥

ਤਲਵਾਰ ਨੂੰ ਕਿਉਂ ਪਕੜਿਆ ਤੇ ਕਿਸ ਹਾਲ ਵਿਖੇ ਰਖਿਆ ਉਨ੍ਹਾਂਨੇ ਉਨ੍ਹਾਂ ਇਸਲਾਮੀ ਮਤਾਂ ਦੇ ਸਾਹਮਨੇ ਆਪਣੀ ਤਲਵਾਰ ਨੂੰ ਲੈਹਰਾਯਾ ਕਿ ਜਿਨਾਂ ਨੂੰ ਖ਼ੁਦਾਵੀ ਵਲੋਂ ਇਹੁ ਸੰਦੇਸਾ ਆਯਾ ਸੀ ਕਿ ਜੋ ਪੁਰਖ ਮੁਸਲਮਾਂਨ ਨਹੀਂ ਹੈ ਓਹੁ ਕਾਫ਼ਰ ਹੈ ਕਾਫ਼ਰਾਂ ਨੂੰ ਜਾਨੋਂ ਮਾਰੋ ਇਹੁ ਇਸੇ ਵਾਸਤੇ ਬਣਾਏ ਗਏ ਹੈਨ ਕਾਫ਼ਰਾਂ ਦੀਆਂ ਇਸਤ੍ਰੀਆਂ ਧੀਆਂ ਪੁਤ੍ਰ ਮਾਲ ਮਤਾਹ ਘਰ ਬਾਰ ਸਭ ਮੁਸਲਮਾਨਾਂ ਮੋਮਨਾ ਲਈ ਹਲਾਲ ਹਨ ਅਤੇ ਹਿੰਦੁਸਤਾਂਨ ਵਿਖੇ ਇਨਾਂ ਮਸਲਿਆਂ ਪਰ ਅਮਲ ਜੋ ਕੁਛ ਪੈਹਲੇ ਇਸਲਾਮੀ ਬਾਦਸ਼ਾਹਾਂ ਨੇ ਕੀਤਾ ਸੋ ਕੀਤਾ ਪ੍ਰੰਤੂ ਔਰੰਗਜ਼ੇਬ ਨੇ ਕੀਹ ਕੀਤਾ ਉਸਨੇ ਪੱਕਾ ਇਰਾਦਾ ਕਰ ਲੀਤਾ ਸੀ ਕਿ ਸਭ ਹਿੰਦੂਆਂ ਨੂੰ ਤਲਵਾਰ ਦੇ ਜ਼ੋਰ ਨਾਲ ਮੁਸਲਮਾਂਨ ਬਣਾਯਾਂ ਲੋੜੀਏ ਤੇ ਓਹੁ ਮੁਸਲਮਾਂਨ ਬਣਕੇ

੭੦-੭੦ ਹੂਰਾਂ ਤੇ ਸੇਵਕਾਂ ਨੂੰ ਸੁਰਗ ਵਿਖੇ ਭੋਗਨ ਉਸਦਿਆਂ ਉੱਪਦ੍ਰਵਾਂ, ਬੇਦਰਦੀਆਂ ਦੀਆਂ ਹਜ਼ਾਰਾਂ ਹੀ ਦ੍ਰਿਸਟਾਂਤਾਂ ਵਿਖਾਈਆਂ ਜਾਸ ਕਦੀਆਂ ਹਨ ਪਰ ਏਥੇ ਜਗਾ ਨਹੀ ਕਿ ਲਿਖੀਏ ਤਵਾਰੀਖ਼ਾਂ ਦੇ ਸਭਨਾਂ ਪੰਨਿਆਂ ਪਰ ਇਸਦੀ ਸ਼ਾਹਦੀ ਉਪ ਲਿਖਤ ਹੈ ਪਿੰਡਾਂ ਦੇ ਪਿੰਡ ਸ਼ੈਹਰਾਂ ਦੇ ਸ਼ੈਹਰ, ਨਗਰਾਂ ਦੇ ਨਗਰ ਕੌਮਾਂ ਦੀਆਂ ਕੌਮਾਂ ਬਦੋ ਬਦੀ ਮੁਸਲਮਾਨ ਕੀਤੇ ਜਾ ਰਹੇ ਸਨ ਤੇ ਹਿੰਦੂਆਂ ਦੇ ਸ਼ਰੀਰ ਦਾ ਅੰਤ ਪ੍ਰਯੰਤ ਦਿਖਾਈ ਦੇਣ ਲਗਾ ਹੋਯਾ ਸੀ ਤਦ ਗੁਰੂ ਗੋਬਿੰਦ ਸਿੰਘ ਜੀ ਰਣਭੂਮੀ ਵਿਖੇ ਆਏ ਜੇਕਰ ਗੁਰੂ ਗੋਬਿੰਦ ਸਿੰਘ ਜੀ ਧਰਤੀ ਪਰ ਜਨਮ ਨਾਂ ਧਾਰਦੇ ਤੇ ਲੜਾਕਾ ਮਤ ਬਨਾ ਕਰਕੇ ਸਾਹਮਣੇ ਲੜਾਕੇ ਜ਼ਾਲਮਾਂ ਨਾਲ ਪੱਕੀ ਖੂਨਖ੍ਵਾਰੀ ਨਾਂ ਕਰਦੇ ਤੇ ਲੋਹੇ ਨਾਲ ਲੋਹਾ ਨਾਂ ਭੰਨਦੇ ਤਾਂ ਇਹੁ ਫਲ ਹੁੰਦਾ ਕਿ ਸ਼ਾਂਤੀ ਸੁਭਾਵ ਵਾਲੇ, ਸੈਹਨ ਸ਼ੀਲਤਾ ਵਾਲੇ ਸਹਾਰਨ ਦੇ ਆਦੀ ਹਿੰਦੂ ਕੀੜੀ ਨੂੰ ਕੋ ਦੁਖ ਨਾ ਦੇਨ ਦਾ ਪਾਠ ਕਰਨ ਵਾਲੇ ਜੀਵ ਹੱਤਿਆ ਥੀਂ ਕੰਬਨ ਵਾਲੇ ਆਹਿੰਸਾ ਪਰਮੋ ਧਰਮੋ ਦੇ ਬੋਲਣ ਵਾਲੇ ਹੀ ਨਾਂ ਬਣੇ ਰੈਂਹਦੇ ਅਤੇ ਤਲਵਾਰ ਦੇ ਜ਼ੋਰ ਨਾਲ ਉਸੇ ਭਾਂਤਦੇ ਮੁਸਲਮਾਂਨ ਬਣਾਏ ਜਾਂਦੇ ਕਿ ਜਿਨ੍ਹਾਂ ਦਾ ਧਰਮ ਇਹੁ ਹੁਕਮ ਦੇਂਦਾ ਹੈਸੀ ਕਿ ਕਾਫਰਾਂ ਦੇ ਲਹੂ ਨਾਲ ਹੱਥ ਰੰਗਨਾਂ ਪੁਨੀਤ ਹੈ ਕਾਫ਼ਰਾਂ ਦੇ ਇਸਤ੍ਰੀ ਪੁੱਤ੍ਰਾਂ ਧੀਆਂ ਨੂੰ ਖੋਹ ਕੇ ਮਜ਼ੇ ਕਰਨਾਂ ਈਸ਼੍ਵਰ ਦੀ ਆਗਿਆ ਪਰ ਚਲਣਾ

ਹੈ ਜ਼ਰਾ ਦੇਖੀਏ ਤਾਂ ਸਹੀ ਜਿਨ੍ਹਾਂ ਨੂੰ ਔਰੰਗਜ਼ੇਬ ਨੇ ਮੁਸਲਮਾਂਨ ਬਨਾਯਾ ਤੇ ਫੇਰ ਬਦੋ ਬਦੀ ਮੁਸਲਮਾਂਨ ਕੀਤੇ ਗਏ ਉਨ੍ਹਾਂ ਨੇ ਕਦੇ ਭੀ ਹਿੰਦੂਆਂ ਨਾਲ ਹਮਦਰਦੀ ਕੀਤੀ ਜਦ ਓਹ ਜ਼ੋਰ ਧਿੰਙੀ ਮੁਸਲਮਾਂਨ ਬਨਾਏ ਗਏ ਸਨ ਤਾਂ ਕੀਹ ਕਾਰਨ ਹੈ ਕਿ ਉਨ੍ਹਾਂ ਦੀ ਹਮਦਰਦੀ ਸਦਾ ਦੇ ਲਈ ਹਿੰਦੂਆਂ ਵਲੋਂ ਜਾਂਦੀ ਰਹੀ ਤਿਸਦਾ ਕਾਰਨ ਇਹੁ ਹੈ ਕਿ ਤੁਸਾਂ ਕਦੇ ਉਨ੍ਹਾਂ ਨੂੰ ਫ਼ੇਰ ਆਪਣੇ ਵਿੱਚ ਲਿਆਉਂਣ ਦਾ ਹੌਸਲਾ ਨਾਂ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਲੋਹੇ ਨਾਲ ਲੋਹਾ ਭਿੜਾਉਨ ਵਾਲੇ ਅਜੇਹੇ ਹੀ ਪੁਰਖ ਉਤਪਤ ਕੀਤੇ ਜਿਨ੍ਹਾਂ ਦੀ ਬੜੀ ਭਾਰੀ ਲੋੜ ਸੀ ਕ੍ਰਿਸ਼ਨ ਜੀ ਨੇ ਜੇਹੜਾ ਉਪਦੇਸ਼ ਅਰਜਨ ਨੂੰ ਮਹਾਂਭਾਰਤ ਦੇ ਯੁੱਧ ਰਣਭੂਮੀ ਵਿਖੇ ਦਿੱਤਾ ਸੀ ਭੀਖ਼ਮ ਨੇ ਜੇਹੜਾ ਉਪਦੇਸ਼ ਯੁਧਿਸ਼ਟਰ ਨੂੰ ਜਿੱਤ ਦੇ ਮਗਰੋਂ ਰਾਜ ਗੱਦੀ ਦੇ ਨਾਂ ਅੰਗੀਕਾਰ ਕਰਨ ਪਰ ਕੀਤਾ ਸੀ ਤਿਸੇ ਹੀ ਉਪਦੇਸ਼ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਖ਼ਰ ਅਖਰ ਆਪਣੇ ਸਮੇ ਵਿਖੇ ਪੂਰਨ ਕੀਤਾ ਹੇ ਮਿਤ੍ਰ ਦ੍ਵੈਸੀਓ ਦਸੋਖਾਂ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਸਤਕਾਰ ਕਰਨ ਦੇ ਯੋਗ ਸੀ ਕਿ ਦੋਸ਼ ਅਰੋਪਨ ਦਾ ਸੀ ਉਸਦਾ ਉਦੇਸ਼ ਵਡਿਆਈ ਦੇ ਜੋਗ ਸੀ ਤੇ ਇਤਰਾਜ਼ ਕਰਨ ਜੋਗ ਬੇਆਜ਼ਾਰੀ ਦਾ ਨਿਯਮ ਫੈਲਾਉਨ ਵਾਲੇ ਲੋਕ ਨੁਕਤਾ ਚੀਨੀ ਨਿਸ਼ੰਗ ਕਰਨ ਕਿਉਂ ਜੋ ਦੋਸ਼ ਲਾਉਣਾ ਤਾਂ ਬੜਾ ਸੈਹਲ ਹੈ ਜੋ ਇਸ ਵਿਖੇ ਤਾਂ

ਕੁਛ ਭੀ ਖੇਦ ਨਹੀਂ ਸਹਾਰਨਾਂ ਪੈਂਦਾ ਨਾਂਹੀ ਕੁਛ ਖਰਚ ਹੁੰਦਾਹੈ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਦੇ ਉਦੇਸ਼ ਦੀ ਕਦਰ ਦਾ ਪਤਾ ਤਾਂ ਲਗੇ ਜਦੋਂ ਉਨ੍ਹਾਂ ਦੇ ਘਰਾਂ ਨੂੰ ਖੋਹ ਕੇ ਮਾਲਕ ਕੋਈ ਹੋਰ ਬਣਬੈਠੇ ਤੇ ਉਨ੍ਹਾਂ ਨੂੰ ਬਣਾਂ ਵਲ ਧੱਕੇ ਦੇਕੇ ਕਢ ਦੇਵੇ ਉਨ੍ਹਾਂਦੇ ਇਸਤ੍ਰੀ ਪੁਤ੍ਰਾਂ ਨੂੰ ਵਖਰੇ ਕਰਕੇ ਆਪਣੇ ਭੋਗ ਬਿਲਾਸ ਕਰੇ ਤੇ ਇਸਤ੍ਰੀਆਂ ਨਾਲ ਆਪਣਾਂ ਵਿਸ਼ਾ ਵਿਕਾਰ ਭੋਗਨ ਪ੍ਰੰਤੂ ਧੀਆਂ ਨੂੰ ਸੇਵਕ ਬਨਾਉਣ ਉਨ੍ਹਾਂ ਦੇ ਧਨ ਮਾਲ ਨਾਲ ਗੁਲਛੱਰ੍ਹੇ ਉਡਾਵਣ ਤੇ ਉਨ੍ਹਾਂ ਦੀਆਂ ਮੁਸ਼ਕਾਂ ਬੰਨ੍ਹਕੇ ਉਨ੍ਹਾਂ ਨੂੰ ਆਪਣੇ ਮਤ ਵਿਖੇ ਲਿਆਉਣ ਉਸ ਵੇਲੇ ਜੇਕਰ ਇਹੁ ਸ਼ਾਂਤੀ ਸ਼ਾਂਤੀ ਤੇ ਜੀਵਾਂ ਨੂੰ ਦੁਖਨਾਂ ਦੇਣ ਦਾ ਉਪਦੇਸ਼ ਕਰਨ ਤਦ ਅਸੀਂ ਜਾਣੀਏ ਕਿ ਹਾਂ ਓਹੁ ਪੁਰਖ ਸੱਚੇ ਤਿਆਗੀ, ਪੱਕੇ ਗਿਆਨੀ, ਪੂਰੇ ਰੈਹਮ ਦਿਲ ਹੈਨ ਤੇ ਬਿਨਾਂ ਪ੍ਰੀਖਯਾ ਤਾਂ ਅਸੀਂ ਆਪ ਦੀ ਸ਼ਾਂਤੀ ਤੇ ਬੇਆਜ਼ਾਰੀ ਦੇ ਨਿਸ਼ਾ ਵਸ ਨਹੀਂ ਹੋਸਕਦੇ ॥

ਇਕ ਹੋਰ ਮੱਤ ਹੈ ਜੋ ਇਸਤਰਾਂ ਆਖਣ ਦਾ ਦਾਵਾ ਕਰਦਾਹੈ ਕਿ ਸਾਡਾ ਹਿੰਦੂ ਧਰਮ ਇਹੁ ਸਿਖਾਲਦਾ ਹੈ ਕਿ ਪ੍ਰਮੇਸ਼ੁਰ ਦੀ ਸਾਰੀ ਸ੍ਰਿਸ਼ਟੀ ਨੂੰ ਆਪਨੇ ਮਿਤ੍ਰ ਜਾਣੋਂ ਤੇ ਸਭਨਾਂ ਨੂੰ ਆਪਣੇ ਵਰਗਾਹੀ ਜਾਣੋਂ ਇਸ ਕਰਕੇ ਹਿੰਦੂਆਂ ਵਿਖੇ ਹਿੰਦੂ ਧਰਮ ਨੂੰ ਵਿਸਤਾਰ ਕਰਨ ਦੀ ਲੋੜ ਲਈ ਸਾਨੂੰ ਤਲਵਾਰ ਦੀ ਲੋੜ ਨਹੀਂ ਹੈ ਤੇ ਨਾਂਹੀ ਸ਼ਹੀਦੀ ਲੈਣਦੀ ਕੌਮਨੂੰ ਲੋੜ ਹੈ ਸੋ ਠੀਕ

ਆਪਨੇ ਸੱਚ ਤੇ ਠੀਕ ਆਖਿਆ ਪ੍ਰੰਤੂ ਇਹੁ ਤਾਂ ਤਦ ਹੋਵੇ ਕਿ ਕੋਈ ਆਪਨੂੰ ਮਿਤ੍ਰ ਬਨਨ ਭੀ ਦੇਵੇ ਜੇਹੜਾ ਆਪਨੂੰ ਕਾਫ਼ਰ ਸਮਝੇ ਤੇ ਕੁਫ਼ਰ ਦੇ ਦੋਸ਼ ਵਿਖੇ ਆਪਦੀ ਗਰਦਨ ਮਾਰਨੀ ਚਾਹੇ ਤੇ ਇਸੇ ਤਰਾਂਹੀ ਸਭ ਕੁਛ ਬਦੋਬਦੀ ਆਪਪਾਸੋਂ ਖੋਹਣਾ ਚਾਹੇ ਤਾਂ ਫੇਰ ਤੁਹਾਨੂੰ ਉਨ੍ਹਾਂ ਵਰਗਾਹੀ ਬਨਨਾਂ ਚਾਹੀਏ ਕਿ ਉਨ੍ਹਾਂ ਨੂੰ ਆਪਣੇ ਵਰਗਾ ਬਨਾਉਣਾ ਚਾਹੀਏ ਸਾਹਿਬੋ ਹੋਰ ਕੁਛ ਨਹੀਂ ਤਾਂ ਅਜੇਹੇ ਸਮੇਂ ਪਰ ਆਪਣੇ ਬਚਾਉਦੀ ਲਈ ਤਾਂ ਕੁਛ ਬਲ ਦਿਖਾਉਣਾਂ ਲੋੜੀਏ ਤੇ ਕੁਛ ਅੱਖਾਂ ਹੀ ਲਾਲ ਪੀਲੀਆਂਕਰਨੀਅ ਚਾਹੀਏ ਕੁਛਘੂਰਨਾਂਹੀ ਪੁਰਖਦੇ ਵਾਸਤੇ ਚੰਗਾਹੈ ਅਣਖਵਾਲੇ ਪੁਰਖਨੂੰ ਤਾਂ ਕੋਈਬਲਦਿਖਾਉਣਾਂ ਉਸ ਸਮੇਂਵਿਖੇ ਅਵਸ਼ਹੈ ਇਸ ਬਾਤਨੂੰ ਜੋ ਆਪਣਾਂ ਬਚਾਉਕਰਨਾ ਚੰਗਾਹੈਗੁਰੂਗੋਬਿੰਦ ਸਿੰਘਜੀਨੇ ਵਿਚਾਰਕੇ ਧਰਮਪਰਬਲੀ ਹੋਣ ਵਾਲੀ ਕੌਮ ਤੇ ਧਰਮ ਉਤਪਤ ਕਰਨਦੀ ਲੋੜ ਵੇਖੀ ਤਦੋਂ ਇਸ ਕੰਮ ਦੇ ਪੂਰਣ ਕਰਨ ਲਈ ਤਲਵਾਰ ਉਠਾਈ ਜੇਕਰ ਮੇਰੇ ਪਰ ਵਾਧੇ ਕਰਨ ਦਾ ਤੇ ਪੱਖ ਕਰਨ ਦਾ ਦੋਸ਼ਨਾਂ ਅਰੋਪਜਾਜਾਵੇ ਤਾਂਮੈਂ ਨਿਸ਼ੰਗ ਤੇ ਨਿਡਰ ਹੋਕੇ ਆਖਣ ਨੂੰ ਤਿਆਰ ਹਾਂ ਕਿ ਜੇਕਰ ਉਸ ਸਮੇਂ ਵਿਖੇ ਅਣਖੀ ਪੁਰਖ ਹਿੰਦੂਆਂ ਵਿਚੋਂ ਹੋਯਾ ਤਾਂ ਕੇਵਲ ਗੁਰੂ ਗੋਬਿੰਦ ਸਿੰਘ ਜੀ ਹੀ ਹੋਏ ਸੀ ਨਹੀਂ ਨਹੀਂ ਮੁਸਲਮਾਨਾਂ ਦੀ ਅੱਠ ਸੌ ਵਰ੍ਹੇਦੀ ਰਾਜ ਗੱਦੀ ਦੇ ਸਮੇਂ ਵਿਖੇ ਜੇਕਰ ਚਲੀ ਤਾਂ ਇਨਾਂਹੀ ਦੀ ਪੋਹਚਹੀ

ਢੁਲੀ ਤੇ ਜੋਸ਼ ਧਾਰਮਕ ਹੋਯਾ ਤੇ ਅਣਖ ਆਈ ਤੇ ਉਸਨੂੰ ਦੂਰ ਕੀਤਾ ਤਾਂ ਓਹੁ ਕੇਵਲ ਗੁਰੂ ਗੋਬਿੰਦ ਸਿੰਘ ਜੀ ਹੀ ਸੀ ਗੁਰੂ ਗੋਬਿੰਦ ਸਿੰਘ ਜੀ ਦੀ ਅਣਖ ਤੇ ਉਪਕਾਰ ਦੋਸ਼ ਅਰੋਪਣ ਵਾਲਿਆਂ ਥੀਂ ਬੜੇ ਹੀ ਉਚੀ ਪਦਵੀ ਪਰ ਹੈਨ॥

ਇਕ ਹੋਰ ਕੌਮ ਹੈ ਜੇਹੜੀ ਇਹੁ ਹੁਜਤ ਡਾਹੁੰਦੀ ਹੈ ਕਿ ਹਿੰਦੂਆਂ ਦੇ ਧਰਮ ਵਿਖੇ ਇਹੁ ਬਲ ਹੈ ਕਿ ਓਹੁ ਇਸਲਾਮ ਦੀ ਤਲਵਾਰਦਾ ਅੱਠ ਸੌ ਵਰ੍ਹੇ ਤੀਕ ਮੁਕਾਬਲਾ ਕਰਦੇ ਹੋਏ ਹਿੰਦੂ ਧਰਮ ਨੂੰ ਓਸੇ ਤਰਾਂਹੀ ਬਚਾਕੇ ਰਖਦੇ ਰਹੇ ਜਿਸ ਕਰ ਕੇ ਹਿੰਦੂ ਕੌਮ ਹੁਣ ਤੀਕ ਜੀਉਂਦੀ ਜਾਗਦੀਹੈ ਤੇ ਇਹੁ ਗਲ ਵਧੀਕੀ ਦੀ ਕਰਦੇ ਹੋਏ ਆਖਦੇ ਹਨ ਕਿ ਹਿੰਦੁਸਤਾਨ ਥੀਂ ਬਿਨਾਂ ਸਭ ਦੂਸਰੇ ਦੇਸ਼ਾਂ ਤੇ ਦੂਸਰੇ ਮਤਾਂ ਨੇ ਇਸਲਾਮ ਦੀ ਤਲਵਾਰ ਹੇਠ ਸਿਰ ਨੀਵਾਂ ਕੀਤਾ ਜੇਹਾਕੁ ਈਰਾਨ,ਤੌਰਾਨ, ਖ਼ੁਰਾਸਾਨ, ਤੁਰਕਸਤਾਨ ਗਜ਼ਨਿਸਤਾਨ,ਅਫ਼ਗ਼ਾਨਸਤਾਨ, ਬਲੋਚਸਤਾਨ, ਆਦਿਕ ਦੇ ਨਿਵਾਸੀ ਪੁਰਖ ਸਾਰੇ ਦੇ ਸਾਰੇ ਹੀ ਮੁਸਲਮਾਨ ਬਣ ਗਏ ਤੇ ਇਕ ਭੀ ਤਿਨਾਂ ਵਿਚੋਂ ਆਪਣੇ ਧਰਮ ਨੂੰ ਨਾ ਰਖ ਸੱਕਿਆ ਤੇ ਏਧਰ ਭਾਂਵੇਂ ਅੱਠ ਸੌ ਵਰ੍ਹੇ ਤੀਕ ਇਸਲਾਮ ਨੇ ਜ਼ੋਰ ਘੱਤੀ ਰਖਿਆ ਤੇ ਰਾਜ ਭੀ ਕੀਤਾ ਪਰ ਹਿੰਦੂ ਆਪਣੇ ਧਰਮ ਨੂੰ ਸਦੀਵ ਹੀ ਜੀਉਂਦਾ ਜਾਗਦਾ ਰਖਦੇ ਚਲੇ ਆਏ ਹਨ ਤੇ ਮੂਰਤੀ ਪੂਜਾ ਭੀ ਉਸੇ ਤਰਾਂ ਹੀ ਬਣੀ ਰਹੀ ਪ੍ਰੰਤੂ ਹਿੰਦੂ ਧਰਮ ਨੂੰ ਕੇਵਲ ਆਪਣੇ ਬਲ ਦੇ

ਆਸਰੇ ਆਪਣੀ ਜਾਨ ਨੂੰ ਰਖਣ ਦਾ ਘਮੰਡ ਨਹੀਂ ਹੈ ਕਿਉਂਕਿ ਹੋਰ ਕਈ ਬਾਤਾਂ ਉਨ੍ਹਾਂ ਦੇ ਭਾਗਾਂ ਨੂੰ ਅਜੇਹੀਆਂ ਹੋ ਗਈਆਂ ਸਨ ਕਿ ਹਿੰਦੂ ਧਰਮ ਦੇ ਉਪਦੇਸ਼ਕ ਮੁਸਲਮਾਨਾਂ ਪਾਸੋਂ ਬਚੇ ਰਹੇ ਜਿਸ ਕਰਕੇ ਸਾਰੇ ਮੁਸਲਮਾਨ ਨਾਂ ਬਣ ਸਕੇ ਉਨ੍ਹਾਂ ਕਾਰਣਾਂ ਤੇ ਵਸਤੂਆਂ ਦਾ ਹੇਠਾਂ ਵਰਨਨ ਕਰਦੇ ਹਾਂ॥

(੧) ਸਾਰਾ ਹਿੰਦੁਸਤਾਨ ਮੁਸਲਮਾਨਾਂ ਦੇ ਵਸ ਵਿਖੇ ਇਕ ਵਾਰੀ ਕਦੇ ਭੀ ਨਹੀਂ ਆਯਾ ਜੇਕਰ ਇਕ ਭਾਗ ਵਸੀਭੂਤ ਹੋ ਗਿਆ ਤਾਂ ਦੂਸਰਾ ਭਾਗ ਹਥੋਂ ਨਿਕਲ ਗਿਆ ਇਸ ਕਰਕੇ ਇਸਲਾਮੀ ਬਾਦਸ਼ਾਹੁ ਇਹੁ ਹੈਂਕੜ ਨਹੀਂ ਕਰ ਸਕਦੇ ਸੇ ਕਿ ਆਪਣੀ ਤੱਦੀ ਨੂੰ ਐਨਾਂ ਵਧਾ ਦੇਵਣ ਜਿਸ ਕਰਕੇ ਸਾਰੇ ਹੀ ਹਿੰਦੂ ਮੁਸਲਮਾਂਨ ਬਣ ਜਾਂਣ ਨਾਲੇ ਹਿੰਦੁਸਤਾਨ ਵੱਡਾ ਭਾਰਾ ਦੇਸ਼ ਸੀ ਇਸ ਕਰਕੇ ਇਕ ਵਾਰੀ ਹੀ ਵੱਸ ਨਹੀਂ ਸੀ ਹੋ ਸੱਕਦਾ॥

(੨) ਮੁਸਲਮਾਂਨ ਸਦੀਵ ਹੀ ਘਰੋਗੀ ਝੱਗੜਿਆਂ ਵਿਚ ਫੱਸੇ ਰਹੇ ਤੇ ਨਵੇਂ ਸੂਰਜ ਉਨ੍ਹਾਂ ਦੇ ਨੌਕਰਾਂ ਵਿਖੇ ਤੇ ਸਰਦਾਰਾਂ ਵਿਖੇ ਜੁਧ ਜੰਗ ਹੁੰਦਾ ਰਹਿੰਦਾ ਸੀ ਸੋ ਉਨ੍ਹਾਂ ਦੇ ਹਟਾਉਂਨ ਥੀਂ ਹੀ ਉਨ੍ਹਾਂ ਨੂੰ ਵੇਹਲ ਨਹੀਂ ਸੀ ਮਿਲਦਾ ਫੇਰ ਰਾਜਗੱਦੀ ਦੇ ਝਗੜਿਆਂ ਬਖੇੜਿਆਂ ਵਿਚੋਂ ਭੀ ਘਟ ਵੇਹਲ ਮਿਲਦਾ ਸੀ॥

(੩) ਮੁਸਲਮਾਨਾਂ ਨੇ ਭਾਵੇਂ ਇਸਲਾਮ ਵਧਾਉਂਨ ਲਈ ਬੜਾ ਜ਼ੋਰ ਲਾਯਾ ਪ੍ਰੰਤੂ ਦੇਸ ਅਧੀਨ ਕਰਨ ਦੇ ਧੰਧਿਆਂ

ਤੇ ਝਗੜਿਆਂ ਬਖੇੜਿਆਂ ਬੌਹੁਤਹੋਣਦੇ ਕਾਰਨਤੇਹਿੰਦੁਸਤਾਨ ਦੇ ਵੱਡੇ ਹੋਣ ਦੇ ਕਾਰਨ ਇਸਲਾਮ ਧਰਮ ਨੂੰ ਬੌਹਤ ਨਾਂ ਫੈਲਣ ਦਿਤਾ॥

(੪) ਮੁਸਲਮਾਨਾਂ ਵਿਖੇਆਪਣੇ ਆਪਭੀ ਇਸਲਾਮ ਦਾ ਓਹੁ ਜੋਸ਼ ਖਰੋਸ਼ ਨਹੀਂ ਸੀ ਰਿਹਾ ਜੇਹੜਾ ਪੈਹਲੇ ਜਿੱਤ ਵੇਲੇ ਇਸਲਾਮ ਵਿਖੇ ਸੀ ਅਥਵਾ ਪੈਹਲੇ ਮਹਮੂਦ ਗ਼ਜ਼ਨਵੀ ਵਿਖੇ ਪਾਯਾ ਜਾਂਦਾ ਸੀ॥

(੫) ਭਾਵੇਂ ਮੁਸਲਮਾਨ ਬਾਦਸ਼ਾਹੁ ਹਿੰਦੂਆਂ ਪਰ ਕਈ ਭਾਤਾਂ ਦੇ ਉਪੱਦ੍ਰਵ ਕਰ ਚੁਕੇ ਪਰ ਇਸ ਬਾਤ ਵਿਖੇ ਭੀ ਭਲੀ ਗਲ ਜਾਣਦੇ ਸੇ ਕਿ ਹਿੰਦੂਆਂਨੂੰ ਬਾਕੀ ਭੀ ਰਖੀਏ ਕਿਉਂ ਜੋ ਉਨ੍ਹਾਂ ਦੀ ਰਾਜ ਗੱਦੀ ਨੂੰ ਸਥਿਰ ਰਖਨ ਵਾਸਤੇ ਤੇ ਅਮੀਰਾਂ ਸਰਦਾਰਾਂ ਦੀ ਲੜਾਈ ਕਰਨੇ ਸਮੇਂ ਇਹੁ ਉਨ੍ਹਾਨੂੰ ਬੜੀ ਸਹਾਇਤਾ ਦੇਂਦੇ ਸਨ॥

(੬) ਅਕਬਰ ਦੀ ਬੁਧ ਇਨ੍ਹਾਂ ਨੂੰ ਮਿਲਾ ਕਰਕੇ ਰਾਜ ਕਰਦੀ ਸੀ ਤੇ ਗੁਪ ਚੁਪ ਨਰਮੀ ਨਾਲ ਹਿੰਦੂਆਂ ਨੂੰ ਮੁਸਲ-ਮਾਨ ਕਰਨ ਦੀ ਇੱਛਾ ਸੀ ਸੋ ਓਹੁ ਭੀ ਵਿਚਾਰ ਚਿਰਾਂ ਤਕ ਨਾਂ ਰਹੀ॥

(੭) ਮੁਸਲਮਾਨ ਬਾਦਸ਼ਾਹਾਂ ਨੂੰ ਰੁਪਯਾ ਭੀ ਦੀਨ ਇਸਲਾਮ ਨਾਲੋਂ ਕੁਛ ਘੱਟ ਪਿਆਰਾ ਨਹੀਂ ਸੀ ਜੇਜ਼ੀਆ ਲੈਕੇ ਹਿੰਦੂਆਂ ਪਾਸੋਂ ਉਨ੍ਹਾਂਨੂੰ ਹਿੰਦੂ ਹੀ ਬਣੇ ਰੈਹਣ ਦੀ

ਆਗਤਾ ਦੇਦੇਂਦ ਸਨ ਤੇ ਹਿੰਦੂ ਤਾਂ ਇਸ ਯੋਗ ਸਨਹੀ ਕਿ ਓਹੁ ਜੇਜ਼ੀਅਦੇ ਦਿਆ ਕਰਨਹਾਲਾਂਕਿ ਅਰਬਦੇਸ ਅਤੇ ਸ਼ਾਮਦੇਸ਼ ਆਦਿਕਾਂ ਵਿਖੇ ਜੇਜ਼ੀਆ ਦੇਣ ਦੀ ਸ਼ਕਤ ਨਹੀਂ ਸੀ ਰਹੀ ਤੇ ਗਰੀਬੀ ਦੇ ਕਾਰਨ ਬੌਹਤ ਸਾਰੀਆਂ ਕੌਮਾਂ ਦੀਨ ਇਸਲਾਮ ਵਿਖੇ ਮਿਲ ਗਈਆਂ ਸਨ ਇਸ ਕਰਕੇ ਭੀ ਮੁਸਲਮਾਨਾਂ ਬਾਦਸ਼ਾਹਾਂ ਦਾ ਪੱਕਾ ਧਯਾਨ ਭੀ ਇਸ ਪਾਸੇ ਨਾ ਹੋਯਾ॥

(੮) ਆਪ ਹਿੰਦੂ ਅਜੇਹੇ ਢਿੱਲੇ ਹੋਗਏ ਸੇ ਕਿ ਰਾਜਪੂਤ ਆਪਣੀਆਂ ਪੁਤ੍ਰੀਆਂ ਮੁਸਲਮਾਨਾਂ ਨੂੰ ਦੇਣ ਲਗ ਗਏ ਸੇ ਤੇ ਮੁਸਲਮਾਂਨ ਸਾਕ ਬਣ ਜਾਣਦੇ ਕਾਰਣ ਉਨ੍ਹਾਂ ਨੂੰ ਦੁਖ ਨਹੀਂ ਸੇ ਦੇਂਦੇ ਤੇ ਜਾਣਦੇ ਸਨ ਕਿ ਇਹੁ ਬੇਮੁਰੱਵਤੀ ਹਵੇਗੀ॥ ਅਜੇਹੇ ਜੇਹੇ ਕਾਰਣ ਭਲੇ ਭਾਗਾਂਦੇ ਕਾਰਣ ਹੁੰਦ ਰਹੇ ਤੇ ਹਿੰਦੂ ਕੁਛ ਨ ਕੁਛ ਥੋੜੇ ਬੌਹਤੇ ਬਚ ਰਹੇ ਪ੍ਰੰਤੂ ਏਵੇਂ ਹੀ ਇੱਕ ਅਜੇਹਾ ਬਾਦਸ਼ਾਹ ਹਿੰਦੁਸਤਾਨ ਦੇ ਸਿੰਘਾਸਨ ਪਰ ਬੈਠਾ ਜੇਹੜਾ ਪੈਹਲੇ ਬਾਦਸ਼ਾਹਾਂ ਦੇ ਆਰੰਭ ਕਾਰਜ ਵੇਲੇ ਵਰਗਾ ਸਗੋਂ ਉਨ੍ਹਾਂ ਨਾਲੋਂ ਭੀ ਇਸਲਾਮ ਧਰਮ ਵਿੱਚ ਪੱਕਾ ਤੇ ਸਰਗਰਮ ਧਰਮੀ ਸੀ ਅਰਥਾਤ ਔਰੰਗਜ਼ੇਬ ਸੀ ਉਸਨੇ ਓਹੀ ਤ੍ਰੀਕਾ ਪਕੜਿਆ ਜੇਹੜਾ ਆਰੰਭ ਵਿਖੇ ਇਸਲਾਮ ਵਿੱਚ ਹਿੰਦੂਆਂ ਨੂੰ ਲਿਆਉਣਦਾ ਸੀ ਜੇਹਾ ਕਿ ਪੈਹਲੇ ਬਦੋਬਦੀ ਤੇ ਤਲਵਾਰ ਦੇ ਜ਼ੋਰ ਨਾਲ ਮੁਸਲ-ਮਾਂਨ ਬਨਾਉਂਦ ਸੇ ਉਸੇ ਤ੍ਰੀਕੇ ਪਰ ਇਹ ਭੀ ਤੁਰਿਆ ਇਸ ਪ੍ਰ ਇੱਕ ਬੁਧਵਾਨ ਦਸਦ ਹੈ ਕਿ ਜਿਤਨੇ ਹਿੰਦੂ ਮੁਸਲਮਾਂਨ

ਪੈਹਲੇ ਸਮੇ ਵਿਖੇ ਬਾਦਸ਼ਾਹਾਂ ਸਾਰਿਆਂ ਨੇ ਬਣਾਏ ਸਨ ਉਨ੍ਹਾਂ ਸਾਰਿਆਂ ਨਾਲੋਂ ਵਧ ਔਰੰਗਜ਼ੇਬ ਨੇ ਹੀ ਆਪਣੇ ਸਮੇ ਵਿਖੇ ਬਣਾ ਦਿੱਤੇ ਸਨ ਜੇਕਰ ਔਰੰਗਜ਼ੇਬ ਵਰਗੇ ਬੜੇ ਤੱਤ ਧਰਮ ਵਿਖੇ ਪੈਹਲੇ ਬਾਦਸ਼ਾਹ ਭੀ ਹੋਂਦੇ ਅਥਵਾ ਉਸਥੀਂ ਮਗਰੋਂ ਭੀ ਲੜੀ ਚਲਦੀ ਰੈਂਹਦੀ ਤਾਂ ਇਸ ਬਾਤ ਵਿਖੇ ਰੰਚਕ ਮਾਤ੍ਰ ਭੀ ਸੰਦੇਹ ਨਹੀਂ ਸੀ ਕਿ ਉਪਰ ਲਿਖੇ ਦੇਸਾਂ ਵਾਂਗੂੰ ਹਿੰਦੁਸਤਾਂਨ ਭੀ ਸਾਰੇ ਦਾ ਸਾਰਾ ਹੀ ਮੁਸਲਮਾਂਨ ਬਨ ਗਿਆ ਹੁੰਦਾ ਭਲੇ ਭਾਗਾਂ ਦੇ ਕਾਰਣ ਔਰੰਗਜ਼ੇਬ ਥੀਂ ਪੈਹਲੇ ਅਜੇਹਾ ਪੱਕਾ ਇਸਲਾਮ ਦਾ ਸਹਾਇਕ ਕੋਈ ਬਾਦਸ਼ਾਹ ਨਹੀਂ ਹੋਯਾ ਸੀ ਭਾਵੇਂ ਇਸ ਨਾਲੋਂ ਉਪਦ੍ਰਵੀ ਵਡੇ ਵਡੇ ਸੇ ਪ੍ਰੰਤੂ ਤਿਸਦੀ ਜੜ ਭੀ ਉਸਦੇ ਮਰਜਾਣ ਦੇ ਮਗਰੋਂ ਵਧਣੀ ਤਾਂ ਕੀਹ ਸੀ ਸਗੋਂ ਗੁਰੂ ਗੋਬਿੰਦ ਸਿੰਘ ਜੀ ਨੇ ਅਜੇਹੀ ਪੋਲੀ ਕਰ ਦਿੱਤੀ ਸੀ ਕਿ ਓਹੁ ਅਜੇਹਾ ਬਲ ਫੇਰ ਨਾਂ ਧਾਰ ਸਕੇ ਜੋ ਹਿੰਦੂਆਂ ਨੂੰ ਬਦੋਬਦੀ ਮੁਸਲਮਾਂਨ ਕਰ ਲੈਣ ਨਹੀਂ ਤਾਂ ਔਰੰਗਜ਼ੇਬ ਵਰਗੇ ਤੱਤੇ ਤੇ ਕੱਟੇ ਧਰਮ ਦੇਪਕੇ ਬਾਦਸ਼ਾਹ ਭਾਵੇਂ ਦੋ ਚਾਰ ਹੀ ਹੋਰ ਹੁੰਦੇ ਤਾਂ ਸਾਰੇ ਹੀ ਹਿੰਦੂਆਂ ਨੂੰ ਮੁਸਲਮਾਂਨ ਬਣਾ ਸਕਦੇ ਸੇ ਕਿਉਂ ਜੋ ਹਿੰਦੂਆਂ ਵਿਖੇ ਆਪਣੇ ਬਚਾਉਣ ਦਾ ਕੋਈ ਬਲ ਤੇ ਸ਼ਕਤੀ ਨਹੀਂ ਰਹੀ ਸੀ ਅਤੇ ਇਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਨੂੰ ਉਸ ਰੋੜ੍ਹ ਤੇ ਉਪਦ੍ਰਵ ਥੀਂ ਬਚਾਯਾ ਹੈ ਜਿਸ ਵਿੱਚ ਹਿੰਦੂਆਂ ਦਾ ਮੋਤੇ ਕੁਛ ਇਸਲਾਮ ਦੇ ਪਾਣੀ ਨਾਲ

ਸਿਲਾਬ ਕੇ ਇਸੇ ਹੋੜ੍ਹ ਵਿੱਚ ਡੁੱਬ ਜਾਣਵਾਲਾ ਸੀ ਸੋ ਸਾਹਿਬੋ ਜਿਤਨੀ ਇਜ਼ਤ ਗੁਰੂ ਗੋਬਿੰਦ ਸਿੰਘ ਜੀ ਦੀ ਇਨ੍ਹਾਂ ਇਤਹਾਸਾਂ ਨੂੰ ਪੜ੍ਹਕੇ ਤੇ ਸੁਣਕੇ ਸਾਨੂੰ ਪ੍ਰਤੀਤ ਹੁੰਦੀ ਹੈ ਉਸਦੇ ਵਰਨੰਨ ਕਰਨ ਦੀ ਕੁਛ ਲੋੜ ਹੀ ਨਹੀਂ ॥

## ਕੀਹ ਗੁਰੂ ਗੋਬਿੰਦ ਸਿੰਘ ਜੀ ਵੇਦਾਂਤੀਸੀ

ਕੋਈ ਕੋਈ ਪੁਰਖ ਇਹ ਵਿਚਾਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਵੇਦਾਂਤੀਸੀ ਤੇ ਇਸਦੇ ਵਾਸਤੇ ਇਹ ਦਲੀਲ ਵਿਚਾਰਦੇ ਹਨ ਕਿ ਉਸਦੀ ਕਵਿਤਾ ਵਿਖੇ ਬਹੁਤ ਥਾਵਾਂ ਪਰ ਜੀਵ ਤੇ ਈਸ਼੍ਵਰ ਦੀ ਏਕਤਾ ਦੀ ਬੋਆਉਂਦੀ ਹੈ ਪ੍ਰੰਤੂ ਇਹ ਝੂਠ ਤੇ ਕੂੜ ਸਮਝਿਆ ਗਿਆ ਹੈ ਅਸੀਂ ਉਪਰ ਦਿਖਾ ਚੁੱਕੇ ਹਾਂ ਕਿਓਹ ਆਵਾਗਉਣ ਨੂੰ ਮੰਨਦੇ ਸਨ ਤੇ ਉਨ੍ਹਾਂਨੇ ਕਈ ਜਗਾਂ ਪਰ ਆਵਾਗਉਣ ਦੀ ਬਾਤ ਨੂੰ ਚੰਗੀ ਤਰਾਂ ਪ੍ਰਤੀਤ ਕਰਵਾ ਦਿੱਤਾ ਹੈ ਇਕ ਅਸਥਾਨ ਵਿਖੇ ਬਚਿਤ੍ਰ ਨਾਟਕ ਵਿੱਚ ਲਿਖਿਆ ਹੈ ਜਿਥੇ ਕਿ ਉਨ੍ਹਾਂਨੇ ਗੁਰੂ ਨਾਨਕ ਸਾਹਿਬਜੀ ਦੇ ਜਨਮ ਧਾਰਨਦਾ ਕਾਰਨ ਦਸਿਆਹੈ ਕਿ ਗੁਰੂਨਾਨਕ ਜੀ ਕਿਉਂ ਸੰਸਾਰ ਵਿਖੇਆਏ ਤੇ ਓਹ ਆਪ ਸੰਸਾਰ ਪਰ ਕਿਉਂ ਆਏ ਸੀ ਸਾਰਾ ਨਿਰਣਾਂ ਤਿਸ ਵਿਖੇ ਹੈ ॥

ਇਕ ਦੂਸਰੀ ਜਗਾ ਪਰ ਉਨ੍ਹਾਂਨੇ ਕਿਹਾ ਹੈ ਕਿ ਜੇਹੜਾ ਸਿੱਖ ਗੁਰੂ ਗੋਬਿੰਦ ਸਿੰਘ ਜੀ ਦੀ ਅਗਯਾ ਭੰਗ ਕਰੇਗਾ

ਉਸਦਾ ਅੰਤ ਸਮੇ ਵਿਖੇ ਓਹੁ ਬੁਰਾ ਹਾਲ ਕਰੇਗਾ ਇਕ ਸਥਾਂਨ ਵਿਖੇ ਲਿਖਯਾ ਹੈ ਕਿਸਤ ਜਨਮ ਜਾਲਧਰਦੇ ਰੋਗਾਂ ਨਾਲ ਮਰਦਾਰਹੇਗਾ ਸੋ ਜੇਹੜਾ ਪੁਰਖ ਜੀਵ ਨੂੰ ਇਸਤਰਾਂ ਨਾਲ ਮੰਨ ਦਾ ਹੋਵੇ ਉਸਦੇ ਉਪਰ ਇਹੁ ਵਿਚਾਰ ਕਿਸਤਰਾਂ ਹੋਸਕਦੀ ਹੈ ਕਿ ਓਹੁ ਜੀਵ ਈਸ਼੍ਵਰ ਨੂੰ ਇੱਕ ਕਰਕੇ ਮੰਨਦਾ ਸੀ ਵੇਦਾਂਤ ਤਾਂ ਜੀਵ ਦੇ ਆਵਾਗਉਣ ਦੀ ਜੜ੍ਹ ਹੀ ਪੁੱਟ ਸੁੱਟਦਾ ਹੈ ਏਸੇਤਰਾਂ ਹੀ ਇਸਬਾਤ ਦੇ ਵਿਰੁਧ ਵੇਵੇਂਗਲਾਂ ਹਨ ਕਿਂਉਕਿ ਗੁਰੂ ਗੋਬਿੰਦ ਸਿੰਘ ਜੀ ਜੀਵ ਦੇ ਆਵਾਗਉਣ ਹੋਣ ਨੂੰ ਚੰਗੀਤਰਾਂ ਜਾਣਦੇ ਸੀ ਇਸ ਕਰਕੇ ਭੁੱਲ ਕਰਕੇ ਭੀ ਇਹੁ ਵਿਚਾਰ ਨਹੀਂ ਕਰਨੀ ਲੋੜੀਂਏ ਕਿ ਗੁਰੂ ਗੋਬਿੰਦ ਸਿੰਘ ਜੀ ਵੇਦਾਂਤੀ ਸਨ॥

ਦੂਸਰੀ ਗਲ ਇਹੁ ਹੈ ਕਿ ਉਨ੍ਹਾਂਨੇ ਅਕਾਲ ਉਸਤਤਿ ਵਿਖੇ ਈਸ਼੍ਵਰ ਦੇ ਅਜੇਹੇਗੁਨ ਵਰਨੰਨ ਕੀਤੇ ਹਨ ਜੇਹੜੇ ਵੇਦਾਂਤ ਮਤ ਦੇ ਸਾਰੇ ਹੀ ਪ੍ਰਤਿਕੂਲ ਹੈਨ ਜੇਹਾਕਿ" ਈਸ਼੍ਵਰ ਜਨਮ ਨਹੀਂ ਧਾਰਦਾ ਸਰਬ ਬਿਆਪਕ ਹੈ ਉਸ ਦੇ ਭਾਗ ਨਹੀਂ ਹੋਸਕਦੇ ਓਹੁ ਗਰਭ ਵਿਖੇ ਨਹੀਂ ਆਉਂਦਾ ਓਹੁ ਵਢਿੱਆ ਨਹੀਂ ਜਾਂਦਾ ਓਹੁ ਕਈ ਅੰਗਾਂ ਵਿਖੇ ਨਹੀਂ ਵੰਡਿਆ ਹੋਯਾ ਇਤਆਦਿਕ ਇਸ ਕਰਕੇ ਇਹੁ ਬੜੀ ਪੱਕੀ ਦਲੀਲ ਹੈ ਕਿ ਓਹੁ ਵੇਦਾਂਤ ਪਰ ਨਹੀਂ ਸੀ ਚਲਦਾ ਜਿੱਥ ਕਿੱਥੇ ਉਨ੍ਹਾਂਨੇ ਈਸ਼੍ਵਰ ਉਪਾਸ਼ਨਾ ਉਸਤਤ ਕਰਦੇ ਹੋਏ ਨੇ ਇਹੀ

ਆਖਣਾ ਹੈ ਕਿ ਸਭ ਚੀਜ਼ਾਂ ਵਿਖੇ ਈਸ਼੍ਵਰ ਦੀ ਸਰਬ ਸ਼ਕਤੀ ਹੀ ਵਰਤ ਰਹੀ ਹੈ ਅਥਵਾ ਈਸ਼੍ਵਰ ਸਰਬ ਵਿਆਪਕ ਹੈ ਪੈਹਲੇ ਤਾਂ ਇਹ ਕਦੇ ਭੀ ਨਹੀਂ ਕਿਹਾ ਕਿ ਓਹੁ ਚੀਜ਼ ਆਪ ਅਥਵਾ ਕੋਈ ਈਸ਼੍ਵਰ ਦਾ ਅੰਗ ਹੈ ਅਥਵਾ ਜੀਵ ਈਸ਼੍ਵਰ ਦਾ ਕੋਈ ਅੰਗ ਵਿਛੁੜਿਆ ਹੋਯਾ ਹੈ ਇਸ ਕਰਕੇ ਕਿ ਸਭਨਾਂ ਚੀਜ਼ਾਂ ਵਿਖੇ ਈਸ਼੍ਵਰ ਦੀ ਸ਼ਕਤੀ ਮੰਨਨੀ ਤੇ ਸਭ ਚੀਜ਼ਾਂ ਦਾ ਸਹਾਰਾ ਈਸ਼੍ਵਰ ਨੂੰ ਨਿਯਤ ਕਰਨਾ ਇਹੁ ਅਰਥ ਨਹੀਂ ਸਿੱਧ ਕਰਦਾ ਕਿ ਓਹੁ ਚੀਜ਼ ਈਸ਼੍ਵਰ ਅਥਵਾ ਕੋਈ ਉਸਦਾ ਅੰਗ ਹੈ (ਸਭ ਕੁਛ ਓਹੁ ਹੀ ਹੈ ਯਾ ਸਬ ਕੁਛ ਉਸ ਨਾਲ ਹੈ)ਇਸ ਬਾਤਦਾ ਵਿਚਾਰਕਰਕੇ ਨਿਰਣਾਂ ਕਰ ਲੈਣਾਂ ਚਾਹੀਏ ਦੂਸਰੇ ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ ਦ੍ਵਾਰਾ ਇਹੁ ਪ੍ਰਤੱਖ ਪ੍ਰਤੀਤ ਹੁੰਦਾ ਹੈ ਕਿ ਜੀਵ ਤੇ ਈਸ਼੍ਵਰ ਦੀ ਏਕਤਾ ਨਹੀਂ ਹੈ ਉਸਦੇ ਕਵੀਆਂ ਨੇ ਜੇਕਰ ਕਿਧਰੇ ਅਜੇਹੇ ਵਧੀਕੀ ਦੇ ਸ਼ਬਦ ਲਿਖੇ ਭੀ ਹਨ ਤਾਂ ਕੇਵਲ ਖ਼ਾਲਸੇ ਨੂੰ ਉਭਾਰਨ ਵਾਸਤੇ ਲਿਖੇ ਹਨ ਤੇਓਹੀਸ਼ਬਦ ਮਗਰੋਂ ਦਸਮੀ ਪਾਤਸ਼ਾਹੀ ਜੀ ਦੇ ਗ੍ਰੰਥ ਸਾਹਿਬ ਵਿਖੇ ਲਿਖੇ ਗਏ ਹਨ ਸੋ ਇਸ ਬਾਤਦੀ ਕੋਈ ਦਲੀਲ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਵੇਦਾਂਤੀ ਸੀ ਅਸਾਂ ਉਨ੍ਹਾਂਦੀ ਬਾਣੀ ਨੂੰ ਚੰਗੀ ਤਰਾਂ ਵਿਚਾਰਕੇ ਡਿੱਠਾ ਹੈ ਪ੍ਰੰਤੂ ਕੋਈ ਜਗਾ ਨਹੀਂ ਡਿਠੀ ਕਿ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਜੀਵ ਤੇ ਬ੍ਰਹਮਦੀ ਏਕਤਾ ਨਿਰੂਪਣ ਕੀਤੀ ਹੋਵੇ ਹੁਣ

ਪ੍ਰਸ਼ਨ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਧਰਮ ਕੀਹ ਸੀ ਸੋ ਇਸ ਬਾਤ ਦਾ ਉਤ੍ਰ ਦੇਣਾਂ ਕੁਛ ਕਠਿਨ ਨਹੀਂ ਹੈ ਜੋ ਉਸਦਾ ਧਰਮ ਓਹੀ ਸੀ ਜੇਹੜਾ ਗੁਰੂ ਨਾਨਕ ਦੇਵ ਜੀ ਦਾ ਸੀ ਤੇ ਗੁਰੂ ਨਾਨਕ ਦੇਵ ਜੀ ਦਾ ਧਰਮ ਓਹ ਸੀ ਜੇਹੜਾ ਪੁਰਾਣੇ ਮਹਾਤਮਾਂ ਪੁਰਖਾਂ ਦਾ ਸੀ ਤੇ ਪੁਰਾਣੇ ਰਿਖੀਆਂ ਦਾ ਧਰਮ ਵੈਦਕ ਧਰਮ ਸੀ॥

## ਗੁਰੂ ਗੋਬਿੰਦ ਸਿੰਘ ਜੀ ਦੀ ਵਡਿਆਈ ਕ੍ਰਿਸ਼ਨ ਤੇ ਰਾਮ ਚੰਦ੍ਰ ਦੀ ਵਡਿਆਈ ਦੇ ਤੁੱਲ ਕਿਉਂ ਨਹੀਂ

ਇਸ ਬਾਤ ਦਾ ਉਤ੍ਰ ਦੇਣਾ ਕੁਛ ਕਠਿਨ ਹੈ ਕਿਉਂਕਿ ਇਸ ਵਿਖੇ ਹਿੰਦੂ ਧਰਮ ਪਰ ਅਕ੍ਰਿਤਘਨਤਾਦਾ ਦੋਸ਼ ਲਗਦਾ ਹੈ ਜੇਹੜੀ ਵਡਿਆਈ ਕ੍ਰਿਸ਼ਨ ਤੇ ਰਾਮ ਚੰਦ੍ਰ ਦੀ ਕੀਤੀ ਜਾਂਦੀ ਹੈ ਉਸਦਾ ਕਾਰਣ ਲੱਭਣਾਂ ਕੁਛ ਕਠਿਨ ਨਹੀਂ ਹੈ ਕ੍ਰਿਸ਼ਨ ਤੇ ਰਾਮ ਚੰਦ੍ਰ ਬ੍ਰਾਹਮਣੀ ਧਰਮ ਦੇ ਵਿਰੁੱਧ ਨਹੀਂ ਸਨ ਅਤੇ ਬ੍ਰਾਹਮਣੀ ਧਰਮ ਦੇ ਵਸੀਲੇ ਕਰਕੇ ਕ੍ਰਿਸ਼ਨ ਅਤੇ ਰਾਮ ਚੰਦ੍ਰ ਦੇ ਨਾਉਂ ਨਾਲ ਹਜ਼ਾਰਾਂ ਪੁਰਖਾਂ ਦੀਆਂ ਰੋਟੀਆਂ ਚਲਦੀਆਂ ਸਨ ਅਤੇ ਵਡਿਆਈ ਸ਼ੋਭਾ ਭੀ ਬਣੀ ਹੋਈ ਸੀ ਇਸ ਕਰਕੇ ਆਪਣੇ ਪ੍ਰਯੋਜਨ ਅਰਥ ਉਨ੍ਹਾਂ ਪੁਰਖਾਂ ਨੇ ਉਨ੍ਹਾਂ ਦੀ ਵਡਿਆਈ ਕਰਕੇ ਆਪਣਾ ਕੰਮ ਸਿੱਧ ਕੀਤਾ ਹੈ ਕ੍ਰਿਸ਼ਨ ਤੇ ਰਾਮ ਚੰਦ੍ਰ ਨੂੰ ਜਿਤਨ੍ਹਾ

ਉਨ੍ਹਾਂ ਨੇ ਉਪਮਾਂ ਕਰ ਕਰਕੇ ਵਧਾਯਾ ਤੇ ਵੱਡਾ ਲਿਖਯਾ ਹੈ ਓਹ ਤਵਾਰੀਖ਼ ਨਵੀਸ਼ੀ ਦੀ ਕਲਮ ਨਾਲ ਐਨੀ ਵਡਿਆਈ ਤੇ ਉਪਮਾਂ ਦੇ ਯੋਗਕਦੇਭੀ ਨਹੀਂ ਸੀ ਹੋਸਕਦੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਹਾਦੁਰੀਆਂ, ਦੀਰਘ ਦ੍ਰਿਸ਼ਟੀਆਂ ਦੇਸ਼ਭਗਤੀ ਦੀਆਂ ਖ਼ਬੀਆਂ ਮੈਤ੍ਰਤਾ ਦੀਆਂ ਉਮੰਗਾਂ ਵਧਕੇ ਸਨਪਰ ਕਿਉਂਕਿ ਓਹ ਬ੍ਰਾਹਮਣੀ ਧਰਮ ਦੇ ਭੀ ਬੌਹਤ ਪ੍ਰਤਿਕੂਲ ਸੀ ਇਸ ਕਰਕੇ ਉਸ ਦੀ ਓਹ ਵਡਿਆਈ ਤੇ ਨਾਮਵਰੀ ਹਿੰਦੁਸਤਾਂਨ ਦੇ ਹਿੰਦੂਆਂ ਵਿਖੇ ਨਹੀ ਹੋਈ ਜੇਹੀਕੁ ਨਾਮਵਰੀ ਕ੍ਰਿਸ਼ਨ, ਰਾਮਚੰਦ੍ਰ ਤੇ ਸ਼ੰਕਰਾ ਚਾਰਜ ਦੀ ਹੋਈ ਸੀ ਨਿਰਸੰਦੇਹ ਮੇਰਾ ਪ੍ਰਯੋਜਨ ਇਹ ਨਹੀਂ ਕਿ ਹਿੰਦੂ ਉਸ ਨੂੰ ਭੀ ਔਤਾਰਾਂ ਵਾਂਗੂੰ ਮੰਨਨ ਕਿਉ ਜੋ ਇਸ ਬਾਤ ਦੇ ਤਾਂ ਗੁਰੂ ਗੋਬਿੰਦ ਸਿੰਘ ਜੀ ਆਪ ਹੀ ਵਿਰੁਧ ਸਨ ਪਰ ਤਾਂ ਭੀ ਅਜੇਹੇ ਮਹਾਤਮਾਂ, ਬੀਰ, ਦੇਸ਼ ਰਖਕ, ਹਿੰਦੂ ਧਰਮ ਦੇ ਹਮਦਰਦ, ਕੌਮ ਦੇ ਸਚੇ, ਪ੍ਰੇਮੀ ਦੀ ਯਾਦਗਾਰ ਨੂੰ ਵਡਿਆਈ ਨਾਲ ਤਾਂ ਆਪਣੇ ਦਿਲਾਂ ਵਿੱਚ ਸਦੀਵ ਰਖਣਾ ਚਾਹੀਏ ਪ੍ਰੰਤੂ ਬੜੇ ਹੀ ਅਫ਼ਸੋਸ ਦੀ ਥਾਂ ਹੈ ਕਿ ਵਿਸੇਸ਼ ਕਰਕੇ ਹਿੰਦੂ ਉਨ੍ਹਾਂ ਦੇ ਨਾਮ ਤੱਕਭੀ ਨਹੀਂ ਜਾਣਦੇ ਇਸ ਨਾਲੋਂ ਵਧਕੇ ਕੌਮ ਦੀ ਅਕ੍ਰਿਤਘਨਤਾ ਹੋਰ ਕੀਹ ਹੋਸਕਦੀ ਹੈ ਜੇਹੜੀ ਕੌਮ ਆਪਣੇ ਮਹਾਤਮਾਂ ਵਡੇ ਪੁਰਖਾਂ ਦੀ ਮੇਹਨਤਾਂ ਨੂੰ ਤੇ ਪਰ ਉਪਕਾਰਾਂ ਨੂੰ ਚੇਤੇ ਨਹੀਂ ਰਖਦੀ ਓਹ

ਕਦੇਭੀ ਉਨੱਤੀ ਨਹੀਂ ਕਰ ਸਕਦੀ ਸਗੋਂ ਅੱਜਕਲ ਦੇ ਖ਼ਾਲਸਾ ਭੀ ਉਸ ਦੀ ਉਤਨੀ ਵਡਿਆਈ ਨਹੀਂ ਕਰਦੇ ਸਿਖਾਂ ਦਾ ਤਾਂ ਸਭ ਥੀਂ ਪਰਮ ਧਰਮ ਉਸ ਦੀ ਵਡਿਆਈ ਕਰਨੀ ਸੀ ਸੋ ਤਾਂ ਸਿਖਾਂ ਪਾਸੋਂ ਭੀ ਰਹੀ ਉਸਦੀ ਯਾਦਗਾਰ ਤਾਂ ਕਿਸੇ ਪਾਸੇ ਰਹੀ ਖ਼ਾਲਸੇ ਨੂੰ ਉਨ੍ਹਾਂਦ ਕੰਮਾਂ ਦੀਆਂ ਕਹਾਣੀਆਂ ਤੱਕ ਭੀ ਚੇਤੇ ਨਹੀਂ ਕਿਉਂ ਜੋ ਜਦ ਮੈਂ ਇਹੁ ਪੁਸਤਕ ਲਿਖਣ ਲੱਗਾ ਤਾਂ ਪਤਾ ਲੱਗਾ ਕਿ ਖ਼ਾਲਸਾ ਸਿਖ ਜੇਹੜੇ ਗੁਰੂ ਬਣੇ ਹੋਏ ਅਜਕਲ ਬੈਠੇ ਹੋਏ ਹਨ ਓਹੁ ਗੁਰੂ ਗੋਬਿੰਦ ਸਿੰਘ ਜੀ ਦੇ ਹਾਲ ਤੇ ਸਮਾਚਾਰਾਂ ਥੀਂ ਅਜੇਹੇ ਅਨਜਾਣ ਹੈਨ ਜਿਵੇਂ ਅਮਰੀਕਾ ਦੇ ਵਸਨੀਕ ਹੁੰਦੇ ਹਨ ॥

## ਖ਼ਾਲਸਾ ਧਰਮ ਤੇ ਹਿੰਦੂ

ਕੀਹ ਗੁਰੂ ਗੋਬਿੰਦ ਸਿੰਘਜੀ ਨੇ ਖ਼ਾਲਸਾ ਧਰਮ ਨੂੰ ਹਿੰਦੂਆਂ ਥੀਂ ਵਖਰੇ ਬਨਾਯਾ ਅਥਵਾ ਉਸਦੀ ਕੋਈ ਟਾਹਣੀ ਬਨਾਈ ਅਥਵਾ ਹਿੰਦੂ ਧਰਮ ਦੀ ਸੁਧਾਰ ਕੀਤੀ ਅਰਥਾਤ ਖ਼ਾਲਸਾ ਧਰਮ ਹਿੰਦੂਆਂ ਵਿਚੋਂ ਐਉਂ ਬਨਾਯਾ ਜਿਕੁਰ ਮੁਸਲਮਾਂਨ ਅਥਵਾ ਈਸਾਈ ਅਥਵਾ ਬੁਧ ਵਾਂਗੂੰ ਇਕ ਦੂਸਰੇ ਨਾਲੋਂ ਵਖਰੇ ਹਨ ਅਥਵਾ ਨਾਲ ਲਗਦਾ ਬਨਾਯਾ ਜਿਵੇਂ ਸ਼ੈਵੀ ਤੇ ਵੈਸ਼ਨੋ ਆਪਸ ਵਿਚ ਹਨ ਅਥਵਾ ਜਿਵੇਂ ਸੁੰਨੀ ਤੇ ਸ਼ਿਆਹ

ਆਪਸ ਵਿਚ ਨੇੜੇ ਹਨ ਅਥਵਾ ਕੇਵਲ ਹਿੰਦੂ ਧਰਮ ਵਿਖੇ ਸੁਧਾਰਹੀ ਕੀਤਾ ਇਸ ਵਿਖੇ ਕਿਸੇ ਨੂੰ ਭੀ ਨਾਂਹ ਨਹੀਂ ਹੋਵੇਗੀ ਕਿ ਜਿਤਨੀ ਖੇਚਲ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਧਰਮਦੇ ਬਣਾਉਨਲਈ ਕੀਤੀਹੈਉਨ੍ਹਾਂਦਾ ਅਸਲੀ ਤਾਤਪ੍ਰਯ ਇਹੁ ਸੀ ਕਿ ਹਿੰਦੂ ਧਰਮ ਵੈਦਕ ਵਿਦਯਾ ਦੀ ਤੇਭਾਰਤ ਦੇਸ਼ ਦੀ ਰਖਯਾ ਕਰੇ ਸੋ ਉਨ੍ਹਾਂ ਨੇ ਬਾਰੰਬਾਰ ਸਿਖਾਂ ਨੂੰ ਇਹੀ ਉਪਦੇਸ਼ ਦਿੱਤਾ ਕਿ ਹਿੰਦੂਆਂ ਦੀ ਬੋਦੀ, ਟਿੱਕਾ, ਜਨੇਊ ਅਤੇ ਵੇਦਾਂ ਦੀ ਰਖਯਾ ਕਰਨੀ ਖ਼ਾਲਸੇ ਦਾ ਸਭ ਥੀਂ ਪੈਹਲਾਉਦੇਸ਼ ਹੋਵੇਗਾ ਜੇਕਰ ਓਹੁ ਹਿੰਦੂਆਂ ਥੀਂ ਨਿਰਾਲਾ ਤੇ ਬਿਲਕੁਲ ਵਖਰਾ ਪੰਥ ਨਿਯਤ ਕਰਨਾ ਚਾਹੁੰਦੇ ਜੇਹਾਕੁ ਮੁਸਲਮਾਂਨ ਆਦਿਕਾਂ ਹਿੰਦੂਆਂਥੀਂ ਵਖਰੇਹਨ ਤਾਂ ਹਿੰਦੂਆਂਨੂੰ ਮੁਸਲਮਾਂਨ ਪਾਸੋਂ ਕੀਹ ਲਾਭ ਸੀ ਇਸੇ ਤਰਾਂ ਸਿਖਾਂ ਪਾਸੋਂ ਕੀਹ ਫਲ ਪ੍ਰਾਪਤ ਹੋਣਾ ਸੀ ਤੇ ਹਿੰਦੂਆਂ ਦੇ ਵਾਸਤੇ ਫੇਰ ਖ਼ਾਲਸਾ ਲਈ ਹਮਦਰਦੀ ਦੇ ਕੀਹ ਅਰਥ ਹੁੰਦੇ ਨਿਰਸੰਦੇਹ ਓਹੁ ਹਿੰਦੂਆਂ ਨਾਲੋਂ ਮੇਲ ਜੋਲ ਵਖਰਾ ਰਖਣ ਲਈ ਉਪਦੇਸ਼ ਦੇਂਦਸੀ ਉਸਦਾ ਕਾਰਨ ਇਹੁ ਸੀ ਕਿ ਓਹੁ ਹਿੰਦੂਆਂ ਦੀ ਕਮਜ਼ੋਰੀ ਤੇ ਕਾਇਰਤਾ, ਸੁਆਰਥਾਦੇ ਸੁਭਾਵਦੇ ਅਨੁਸਾਰਹੀ ਨਾਂ ਬਣਜਾਂਣ ਹਿੰਦੂ ਖਾਲਸੇ ਨਾਲ ਜਾਤ ਵਰਨਾਂ ਦੇ ਘਮੰਡ ਕਰਕੇ ਘਿਣ ਕਰਦੇ ਸੇ ਤੇ ਖ਼ਾਲਸਾ ਭਾਵੇਂ ਉਨ੍ਹਾਂ ਦੀ ਪਤ ਅਬਰੋ ਦੀ ਰਾਖੀ ਕਰਦਾਸੀ ਇਸ ਕਰਕੇ ਖ਼ਾਲਸਾ ਧਰਮ ਸੁਧਾਰ ਕੀਤਾ ਹੋਯਾ

ਹਿੰਦੂ ਧਰਮ ਹੈ ਜੇਹੜਾ ਪੈਹਲੇ ਸਮੇਂ ਵਿਖੇ ਵੈਦਕ ਧਰਮ ਕਰ ਕੇ ਪ੍ਰਗਟ ਸੀ ਸ਼ਬਦ ਖ਼ਾਲਸਾ, ਤੇ ਹਿੰਦੂ ਆਦਿਕਾਂ ਦਾ ਅਰਥ ਅਸੀਂ ਪੈਹਲੇ ਚੰਗੀ ਪ੍ਰਕਾਰ ਨਿਰਣੈ ਕਰ ਆਏਹਾਂ ਤਿਨ੍ਹਾਂ ਦੇ ਏਥੇ ਲਿਖਨ ਦੀ ਕੁਛ ਲੋੜ ਨਹੀਂ ਹੈ ਤੇ ਇਕ ਵਡੀ ਉੱਤਮ ਦਲੀਲ ਵਿਦਤ ਤੇ ਪ੍ਰਗਟ ਪ੍ਰਤੀਤ ਇਹੁ ਹੁੰਦੀ ਹੈ ਕਿ ਜੇਕਰ ਖਾਲਸੇ ਨੂੰ ਹਿੰਦੂਆਂ ਥੀਂ ਵਖਰਾ ਹੀ ਕਰਨ ਦਾ ਪ੍ਰਯੋਜਨ ਸੀ ਤਾਂ ਉਨ੍ਹਾਂ ਵਾਸਤੇ ਨਿਯਮ ਵਿਰਾਸਤ, ਵਿਵਾਹ ਵਿਧੀ ਅਥਵਾਂ ਹੋਰ ਕਈ ਤਰਾਂ ਦੇ ਨਿਯਮ ਭੀ ਵਖਰੇ ਵਖਰੇ ਪ੍ਰੀਪਕ ਕਰਦ ਆਪ ਗੁਰੂ ਗੋਬਿੰਦ ਸਿੰਘ ਜੀ ਨੇ ਪਾਹੁਲ ਲੈਣਥੀਂ ਮਗਰੋਂ ਤੀਸਰਾ ਵਿਆਹੁ ਹਿੰਦੂਆਂ ਦੇ ਘਰੀਂ ਕੀਤਾ ਸੀ ਸਭ ਕੁਛ ਹਿੰਦੂਆਂ ਨਾਲ ਮਿਲਿਆ ਜੁਲਿਆ ਸੀ ਗਲ ਕਾਹਦੀ ਜੇਹੜੇ ਸਿਖ ਸਿਖਾਂ ਨੂੰ ਹਿੰਦੂਆਂ ਪਾਸੋਂ ਵਖਰੇ ਕਰਨਾ ਚਾਹੁੰਦੇ ਹਨ ਓਹ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ ਥੀਂ ਆਤਮਾ ਨੂੰ ਕੱਢਕੇ ਜਾਂਨ ਹੀਣ ਸ਼ਰੀਰ ਬਣਾਂਉਂਦੇ ਹਨ ਓਹੁ ਗੁਰੂ ਗੋਬਿੰਦ ਸਿੰਘ ਜੀ ਦੇ ਪਵਿਤ੍ਰ ਉਦੇਸ਼ ਨੂੰ ਦਾਗ ਲਾਉਂਦੇ ਹਨ ਉਨ੍ਹਾਂਦੀਆਂ ਭਲੀਆਂ ਵਿਚਾਰਾਂ ਪਰ ਦੋਸ਼ ਅਰੋਪਨ ਕਰਦੇ ਹਨ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਕਾਰਾਂ ਨੂੰ ਮਿੱਟੀ ਵਿਖੇ ਮਿਲ਼ਾਉਂਦੇ ਹਨ ॥

---++---

# ਗੁਰੂ ਗੋਬਿੰਦ ਸਿੰਘ ਜੀ ਦੀ ਕਵਿਤਾ ਪਰ ਸਰਸਰੀ ਵਿਚਾਰ

ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਗਟ ਤੇ ਮਸ਼ਹੂਰ ਕਵਿਤਾ ਦਸਵੀਂ ਪਾਤਸ਼ਾਹੀ ਦਾ ਗੁਰੂ ਗ੍ਰੰਥ ਸਾਹਿਬਜੀ ਹੈ ਜਿਸ ਵਿਚੋਂ ਕਈ ਭਾਗ ਤਾਂ ਉਨ੍ਹਾਂਦੇ ਆਪਣੀ ਰਸਨਾ ਦ੍ਵਾਰਾ ਉਚਰੇ ਹੋਏ ਹਨ ਤੇ ਕਈ ਅੰਗ ਦੂਸਰੇ ਕਵੀਆਂ ਦੇ ਰਚੇ ਹੋਏ ਹਨ ਜੇਹੜੀ ਉਨ੍ਹਾਂਦੀ ਆਪਣੀ ਰਚੀ ਹੋਈ ਕਵਿਤਾ ਹੈ ਉਨ੍ਹਾਂ ਪਰ ਪਛਾਣ ਲਈ ਸ੍ਰੀ ਮੁਖਵਾਕ ਲਿਖਿਆਹੈ ਇਹੁ ਇਕ ਵੱਡੀ ਪੁਸਤਕਹੈ ਜੋ ੧੦੬੬ ਸਫ਼ੇ ਪਰ ਮੁਕਦੀ ਹੈ ਉਸਦਾ ਸਾਰਾ ਨਿਰਣਾ ਕਰਨਾ ਤਾਂ ਇਸ ਪੁਸਤਕ ਦੇ ਵਿਤੋਂ ਬਾਹਰ ਹੈ ਪਰ ਸੰਖੇਪਕ ਤਰਾਂਪਰ ਕੇਵਲ ਇਸ ਬਾਤਦਾ ਨਿਰਣਾਹੀ ਕਰਦੇਨਾਂ ਭਲਾ ਹੋਵੇਗਾ ਕਿ ਉਸ ਵਿਖੇ ਕੇਹੜੀਆਂ ਬਾਤਾਂ ਲਿਖੀਆਂ ਹਨ॥ ਇਸ ਗੁਰੂ ਗ੍ਰੰਥ ਸਾਹਿਬਜੀਦੇਕਈਕਈਅੰਗ ਤਾਂ ਅਤਜੰਤ ਹੀ ਪੁਰਜੋਸ਼ ਤੇ ਡਾਢੇ ਸ਼ਬਦਾਂ ਨਾਲ ਭਰਪੂਰ ਹਨ ਤੇ ਕਈ ਅੰਗ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਤ ਦੇ ਨਹੀਂ ਹਨ ਸਗੋਂ ਉਨ੍ਹਾਂਦੇ ਨੌਕਰ ਕਵੀਆਂ ਦੀਆ ਕਵਿਤਾ ਹੈਨ ਜੇਹਾਕੂ ਦੇਵੀ ਤੇ ਔਤਾਰਾਂ ਦੀ ਬਾਬਤ ਛੰਦ ਹੈਨ ਅਤੇ ਇਸਤ੍ਰੀ ਚਰਿਤ੍ਰ ਆਦਿਕ ਹੈਨ ਇਹੁ ਸਭ ਕਵੀਆਂ ਦੀ ਰਚਤ ਕਵਿਤਾ ਹੈਂ ਜੇਹੜੇ ਬਚਨ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ

ਰਰਿਤ ਹਨ ਉਨ੍ਹਾਂ ਸਭਨਾਂ ਨੂੰ ਪਛਾਣਿਆ ਜਾ ਸਕਦਾ ਹੈ ਇਸ ਗ੍ਰੰਥ ਸ ਹਿਬਜੀਦੇ ਪੈਹਲੇਅੰਗ ਵਿਖੇ ਜੋਸ਼ ਵਿਖੇ ਆਕੇ ਕੇਵਲ ਇਕ ਥਾਂਉਂ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸੁੰਨਤ ਦੇ ਕਰਨੇ ਪਰ ਇਕ ਅਜੇਹਾ ਸ਼ਬਦ ਕਿਹਾ ਹੈ ਜੇਹੜਾ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਤਮਾਂ ਦੀ ਵਿਚਾਰ ਦੇ ਪ੍ਰਤਿਕੂਲ ਸੀ ਭਾਵੇਂ ਉਨ੍ਹਾਂਦੇ ਜੋਸ਼ ਦਾਰ ਆਤਮਾਂਦੀ ਬਾਬਤ ਦੋਸ਼ ਆਰੋਪੀਆਂ ਨੂੰ ਆਖ ਸਕੀਦਾ ਹੈ ਪਰ ਤਾਂ ਭੀ ਅਜੇਹੇ ਵੱਡੇ ਪਵਿਤ੍ਰ ਪੁਰਖ ਪਾਸੋਂ ਅਜੇਹੇ ਬਚਨ ਬੋਲੇ ਜਾਣੇ ਭਲੇ ਨਹੀਂ ਪ੍ਰਤੀਤ ਹੁੰਦੇ ਇਹੁ ਗ੍ਰੰਥਸਾਹਿਬਜੀ ਸਾਰਾ ਗੁਰਮੁਖੀ ਅਖਰਾਂ ਵਿਖੇ ਤੇ ਪੰਜਾਬੀਬੋਲੀਵਿਖੇਹੈਤੇਇਸਬੋਲੀ ਵਿਖੇ ਉਸਦਾ ਹੋਣਾ ਅਵਸ਼ ਮੇਵਚਾਹੀਦਾਸੀਅੰਤਦਾਹਿਸਾਗ੍ਰੰਥਸਾਹਿਬਜੀਦਾਜ਼ਫਰਨਾਮਾ ਬੋਲੀ ਫ਼ਾਰਸੀ ਵਿਖੇ ਹੈ ਪ੍ਰੰਤੂ ਗੁਰਮੁਖੀ ਅਖਰਾਂ ਵਿਚ ਹੋਣ ਦੇ ਕਾਰਨ ਉਸਦੀ ਫ਼ਾਰਸੀ ਬੋਲੀ ਸਾਫ਼ ਨਹੀਂ ਪੜੀ ਜਾਂਦੀ ਇਸ ਗ੍ਰੰਥਸਾਹਿਬਜੀਵਿਖੇਈਸ਼੍ਵਰ ਭਗਤੀ ਤੇ ਈਸ਼੍ਵਰ ਦੇ ਨਾਉਂਦਾ ਬੌਹਤ ਮਸਾਲਾ ਹੈ ਤੇ ਪੈਹਲੋ ਪੈਹਲ ਬੜੀਆਂ ਚੰਗੀਆਂ ਉਪਦੇਸ਼ਾਂ ਪੁਰਖਾਂ ਵਾਸਤੇ ਹਨ ਤੇ ਕਈਆਂ ਮਸਲਿਆਂ ਪਰ ਵਿਚਾਰ ਕੇ ਆਪਣੇ ਮਤਦਾ ਨਿਰਣਾ ਕੀਤਾ ਗਿਆ ਹੈ ਸੋ ਉਸ ਵਿਖੇ ਹੇਠ ਲਿਖੇ ਵੱਡੇ ਵੱਡੇ ਭਾਗ ਹਨ॥

(੧) ਜਾਪਜੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਤ ਬਾਣੀਹੈ ਗੁਰੂ ਨਾਨਕ ਦੇਵ ਜੀ ਦੀ ਜਪਜੀ ਸਾਹਿਬ

ਦੇ ਤੁਲ ਹੀ ਜਾਣਨਾਂ ਚਾਹੀਏ ॥

(੨) ਅਕਾਲ ਉਸਤਤਿ ( ਪ੍ਰਮੇਸ੍ਰਰ ਦੀ ਵਡਿਆਈ ) ਉਸਦੀ ਆਪਣੀ ਰਚਿਤ ਬਾਣੀ ਹੈ ਬੜੇ ਪੁਰਜੋਸ਼ ਸ਼ਬਦ ਹੈਨ ॥

(੩) ਬਚਿਤ੍ਰਨਾਟਕ ( ਅਦਭੁਤ ਇਤਿਹਾਸ ) ਇਹੁ ਗੁਰੂਜੀ ਦਾ ਆਪਣਾ ਰਚਿਤ ਹੈ ਇਸ ਵਿਖੇ ਉਨ੍ਹਾਂਨੇ ਆਪਣੇ ਪੈਹਲੇ ਗੁਰਾਂ ਦੇ ਸੰਸਾਰ ਵਿਖੇ ਆਵਣ ਦਾ ਕਾਰਨ ਦੱਸਿਆ ਹੈ ਤੇ ਫੇਰ ਆਪਣੀ ਉਮਰਾਂ ਦਾ ਵਿਰਤਾਂਤ ਵਰਨੰਨ ਕੀਤਾ ਹੈ ਜਿਸ ਦੇ ਛਾਪਣ ਲਈ ਅਸੀਂ ਸਮੇਤ ਟੀਕਾ ਦੇ ਇੱਛਾ ਕਰਦੇ ਹਾਂ ॥

(੪) ਚੰਡੀ ਚਰਿਤ੍ਰ
(੫) ਚੰਡੀ ਚਰਿਤ੍ਰ ਦੂਸਰਾ
(੬) ਚੰਡੀ ਦੀਵਾਰ

{ ਇਨ੍ਹਾਂ ਵਿਖੇ ਰਾਖਸ਼ਾਂ ਦੇ ਵਿਰੁਧ ਦੇਵੀਦੀਆਂ ਲਹੂ ਲੁਹਾਨ ਲੜਾਈਆਂ ਤੇ ਜਿਤਾਂ ਦਾ ਸਮਾਚਾਰ ਬੌਹਤ ਸਾਰਾ ਫਰਜ਼ੀ ਬਨਾਵਟੀ ਪੁਰਜੋਸ਼ ਤੇ ਸੁੰਦਰ ਕਵਿਤਾ ਛੰਦਾ ਬੰਦੀ ਵਿਖੇ ਲਿਖਯਾ ਹੈ ॥

ਇਹੁਬਾਣੀ ਸਿਖਾਂ ਵਿੱਚ ਜੋਸ਼ ਉਭਾਰਨ ਲਈ ਲਿਖੀ ਗਈ ਪ੍ਰਤੀਤ ਹੁੰਦੀ ਹੈ ਬੌਹਤ ਸਾਰਾ ਸੰਬਾਦ ਪੈਹਲੇ ਵਰਨੰਨ ਹੋ

ਢੁੱਕਾ ਹੈ॥

(੭) ਗਿਆਨ ਪ੍ਰਬੋਧ, (ਵੇਦਾਂਤ ਦਾ ਜਾਨਨਾਂ) ਈਸ਼੍ਵਰ ਦੀ ਉਪਮਾਂਤੇ ਵਡਿਆਈ ਵਿਖੇ ਭਰਪੂਰ ਹੈ॥

(੮) ਚਵੀਹਾਂ ਔਤਾਰਾਂ ਦੀਆਂ ਕਥਾ, ਵਿਸ਼ਨੂੰ ਦੇ ਚਵੀਹ ਔਤਾਰਾਂ ਦੇ ਕੰਮ ਛੰਦਾਂ ਵਿਖੇ ਪ੍ਰੰਤੂ ਚਿੱਤ ਉਭਾਰਨ ਵਾਲੇ ਜੇਹੇਕੁ ਚੰਡੀ ਚਰਿਤ੍ਰ ਆਦਿਕਾਂ ਵਿਖੇ ਹਨ ਲਿਖੇ ਗਏ ਹਨ॥

(੯) ਮੈਂਹਦੀ ਮੀਰ ਇਸਦੇ ਵਿਖੇ ਸੰਦੇਹੁ ਹੈ ਜੋ ਇਹੁ ਕਿਸ ਅਰਥ ਲਈ ਲਿਖ੍ਯਾ ਗਿਆਸੀ ਇਸ ਵਿਖੇ ਅੱਗੇ ਆਉਨ ਵਾਲੇ ਅਮਾਮ ਮੈਹਦੀ ਦਾ ਵਰਨੰਨ ਹੈ॥

(੧੦) ਬ੍ਰਹਮਾਂ ਔਤਾਰ, ਇਸ ਵਿਖੇ ੭ ਸਤਾਂ ਬ੍ਰਹਮਾਂ ਔਤਾਰਾਂ ਦਾ ਨਿਰਣਾ ਹੈ॥

(੧੧) ਰੁਦ੍ਰ ਅਥਵਾ ਸ਼ਿਵ ਔਤਾਰ ਇਸ ਵਿਖੇ ਸ਼ਿਵ ਦੇ ਔਤਾਰਾਂ ਦਾ ਸੰਖੇਪ ਹੈ॥

(੧੨) ਸ਼ਸ਼ਤ੍ਰ ਨਾਮ ਮਾਲਾ, ਇਸ ਵਿਖੇ ਕਈ ਗਲਾਂ ਪ੍ਰਤਿਕੂਲ ਤੇ ਅਨਕੂਲ ਭੀ ਹਨ ਪ੍ਰੰਤੂ ਭੇਦ ਹੈ ਤੇ ਆਖ ਨਹੀਂ ਸਕਦੇ ਕਿ ਇਹੁ ਬਾਣੀ ਨਿਰੀ ਗੁਰੂ ਜੀ ਦੀ ਰਚਤ ਹੈ ਅਥਵਾ ਕਵੀਆਂ ਦੀ ਰਚਤ ਹੈ ਪ੍ਰੰਤੂ ਇਸ ਵਿਖੇ ਸ਼ਸ਼ਤ੍ਰਾਂ ਦੇ ਨਾਉਂ ਤੇ ਗੁਣ ਤੇ ਉਪਮਾਂ ਲਿਖੀ ਹੈ॥

(੧੩) ਸ੍ਰੀਮੁਖ ਵਾਕ ਸ੍ਵੈਯੇ ਤੀਹ ਇਨ੍ਹਾਂ ਵਿਖੇ ਕੁਰਾਂਨ ਤੇ ਪੁਰਾਂਨਦੀ ਸਿਖ੍ਯਾ ਦੇ ਵਿਰੁਧ ਲਿਖ੍ਯਾ ਹੈ ਕੁਛਕ ਵੇਦਾਂ

ਦੀ ਵਿਦਯਾ ਪਰ ਭੀ ਨੁਕਤਾਚੀਨੀ ਕੀਤੀ ਗਈ ਹੈ ਕਿਤੇ ਵੇਦਾਂ ਦੇ ਉਪਦੇਸ਼ ਦੇ ਓਹੁ ਨਮੂਨੇ ਵਿਖਾਏ ਹਨ ਜੋ ਆਰੀ ਯਾ ਧਰਮ ਦੇ ਪ੍ਰਤਿਕੂਲ ਚਲਣਵਾਲਿਆਂ ਦੇ ਹਨ ॥

(੧੪)ਹਜ਼ਾਰੇਦੇ ਸ਼ਬਦ ਗੁਰੂਜੀ ਦੇ ਆਪਣੇ ਰਚਤ ਹੈਨ ਇਨ੍ਹਾਂ ਵਿਖੇ ਈਸ਼੍ਵਰ ਦੀ ਮਹਿਮਾ ਤੇ ਭਗਤੀ ਦਾਵਰਨੰਨ ਹੈ॥

(੧੫) ਇਸਤ੍ਰੀ ਚਰਿੱਤ੍ਰ (ਇਸਤ੍ਰੀਆਂ ਦੇ ਫਰੇਬ) ਇਸ ਵਿਖੇ ਸੌਂਕਨਾਂ ਇਸਤ੍ਰੀਆਂ ਤੇ ਮਤ੍ਰੇਈ ਮਾਵਾਂ ਦਾ ਦੁਖ ਵਰਨੰਨ ਹੈ ਅਤੇ ਇਸਤ੍ਰੀਆਂ ਦੇ ਮਕਰ ਫਰੇਬਾਂਦਾ ਵਰਨੰਨ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਵਡਾ ਸਾਰਾਭਾਗ ਇਸੇ ਵਿਖੇ ਭਰਿਆ ਹੋਯਾ ਹੈ ਇਜੇਹੇ ਚਰਿਤ੍ਰਾਂ ਦੀਗੁਰੂ ਗ੍ਰੰਥ ਸਾਹਿਬ ਵਿਖੇ ਲਿਖਣ ਦੀ ਕੁਛਲੋੜਨਹੀਂਸੀ ਤੇਨਾਹੀਂ ਇਹੁ ਗੁਰੂ ਜੀਦਾਰਚਿਆਹੋ ਯਾਹੈ

(੧੬) ਹਿਕਾਯਤਾਂ, ਫ਼ਾਰਸੀ ਬੋਲੀ ਵਿਖੇ ਹਨ ਪ੍ਰੰਤੂ ਅਖਰ ਗੁਰਮੁਖੀ ਹਨ ਔਰੰਗਜ਼ੇਬ ਦੇ ਜ਼ੁਲਮਾਂ ਤੇ ਉਪਦ੍ਰਵਾਂ ਵਲੋਂ ਤੇ ਉਨ੍ਹਾਂ ਦੇ ਫਲ ਵਲੋਂ ਬੜੇ ਜ਼ੋਰ ਦਾਰ ਸ਼ਬਦਾਂ ਵਿਖ਼ੇ ਉਸ ਨੂੰ ਖ਼ਬਰ ਦਾਰ ਕੀਤਾ ਗਿਆ ਹੈ॥

ਵਿਸੇਸ਼ ਕਰਕੇ ਪ੍ਰਤੀਤ ਹੁੰਦਾ ਹੈ ਕਿ ਇਹੁ ਗ੍ਰੰਥ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਗੁਜ਼ਰ ਜਾਣਦੇ ਮਗਰੋਂ ਇਕਠਾ ਕੀਤਾ ਗਿਆਹੈ ਇਹੁ ਸਾਰੀ ਬਾਣੀ ਗੁਰੂ ਜੀ ਦੇ ਸਮੇ ਦੀ ਤੇ ਹੋਰਨਾਂ ਦੀ ਰਚਤ ਤੇ ਉਨ੍ਹਾਂ ਦੀ ਆਪਣੀ ਰਚਤ ਹੈ ਸਿੱਖ ਇਸ ਦੀ ਇਜ਼ਤ ਸਤਕਾਰਤਾਂ ਕਰਦੇ ਹਨ ਪ੍ਰੰਤੂ ਇਸਬਾਣੀ

ਦਾ ਪ੍ਰਚਾਰ ਉਤਨਾ ਨਹੀਂ ਹੋਯਾ ਜਿਤਨਾਕੁ ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਹੈ ਆਪ ਗੁਰੂ ਗੋਬਿੰਦ ਸਿੰਘਜੀ ਨੇ ਭੀ ਕਿਧਰੇ ਸੈਨਤ ਤਕਭੀ ਨਹੀਂ ਕੀਤੀ ਕਿਉਸਦਾਗੁਰੂਗ੍ਰੰਥ ਸਾਹਿਬ ਜੀਭੀ ਸੁਨਾਯਾ ਜਾਵੇ ਅਥਵਾ ਉਸਦੀ ਬਾਣੀਨੂੰ ਪੈਹਲੇ ਗੁਰਾਂ ਦੀਬਾਣੀਨਾਲੋਂ ਵਧੀਕੀ ਦਿੱਤੀ ਜਾਵੇ ਪ੍ਰੰਤੂ ਗਰੂ ਸਾਹਿਬ ਜੀ ਦੇ ਸ੍ਵਰਗ ਵਾਸ ਹੋਜਾਣ ਦੇ ਮਗਰੋਂ ਉਨ੍ਹਾਂ ਦੀ ਬਾਣੀ ਨੂੰ ਇਕੱਤ੍ਰ ਕਰਕੇ ਸਿੱਖਾਂ ਨੇ ਉਸਦਾ ਨਾਉਂ ਦਸਵੀਂ ਪਾਤਸ਼ਾਹੀ ਦਾ ਗ੍ਰੰਥ ਧਰ ਦਿੱਤਾ ਕਿਉਂ ਜੋ ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਉਨ੍ਹਾਂ ਦੀ ਬਾਣੀ ਨਹੀਂ ਚੜ੍ਹ ਸਕਦੀ ਸੀਭਾਵੇਂ ਉਨ੍ਹਾਂ ਦੀ ਹਿੰਮਤ ਤੇ ਉਦਮ ਦ੍ਵਾਰਾ ਉਨ੍ਹਾਂ ਦੇ ਪਿਤਾ ਗੁਰੂ ਤੇਗ਼ ਬਹਾਦੁਰ ਜੀ ਦੀ ਬਾਣੀ ਉਸ ਗ੍ਰੰਥ ਸਾਹਿਬ ਆਦਿ ਪਰ ਚੜ੍ਹਗਈ ਪ੍ਰੰਤੂ ਉਸ ਜ੍ਵਾਨ ਮਰਦ ਨੇ ਆਪਣੀ ਰਚਤ ਨੂੰ ਉਸ ਵਿਖੇ ਮਿਲਾਉਣਦੀ ਕਦੇ ਭੀ ਨਾਂ ਸਲਾਹੁ ਕੀਤੀ ਭਾਵੇਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਕਈਆਂਖੂਬੀਆਂ ਵਿੱਚੋਂ ਉਸ ਵਿਖੇ ਕਵਿੱਤਾ ਦੀ ਭੀ ਇੱਕ ਬੜੀ ਭਾਰੀ ਖੂਬੀ ਸੀ ਜੋ ਹੁਣ ਤਕ ਜੀਉਂਦੀ ਜਾਗਦੀ ਪ੍ਰਤਖ ਭਾਸ਼ ਰਹੀ ਹੈ ਜੋ ਉਸਨੇ ਕਿਸਤਰਾਂ ਨਾਲ ਕਈ ਜੁੱਧਾਂ ਤੇ ਜੰਗਾ ਦੇ ਅਲੰਕਾਰ ਕੇਹੋ ਜੇਹੀ ਪੂਰ ਜੋਸ਼ ਤੇ ਦਿਲ ਸ਼ੋਜ ਬਾਣੀ ਦ੍ਵਾਰਾ ਛੰਦਾ ਬੰਦੀ ਵਿਖੇ ਰਚੇ ਹਨ ਤੇ ਕਿਸ ਪ੍ਰਕਾਰ ਨਾਲ ਆਪਣੀ ਮੋਏ ਦਿਲ ਵਾਲੀ ਕੌਮ ਨੂੰ ਜੋਸ਼ ਦੇਕੇ ਉਭਾਰਿਆ ਹੈ ਹੋਰਨਾਂ ਖੂਬੀਆਂ

ਵਿਚੋਂ ਗੁਰੂ ਗੋਬਿੰਦ ਸਿੰਘ ਜੀ ਵਿਖੇ ਇਹ ਭੀ ਬੜੀ ਸੁੰਦਰ ਅਦਭੁਤ ਵਿਦਯਾ ਸੀ ਕਿ ਓਹੁ ਕਵਿਤਾ ਨੂੰ ਅਜੇਹੇ ਦਿਲ ਸੋਜ਼, ਜੋਸ਼ ਦ੍ਵਾਰਾ ਰਚਦੇ ਸੀ ਕਿ ੳਸਨੂੰ ਪੜਨੇ ਕਰਕੇ ਹੀ ਆਨੰਦ ਪ੍ਰਾਪਤ ਹੁੰਦਾ ਹੈ ਅਤੇ ਸੁੱਕੀਆਂ ਹੋਈਆਂ ਨਾੜਾਂ ਵਿਖੇ ਲਹੂ ਭਰ ਆਉਂਦਾ ਹੈ ਇਨਾਂਹੀ ਸੁੰਦਰ ਅਦਭੁਤ ਉਭਾਰਨੇ ਵਾਲੀਆਂ ਬਾਣੀਆਂ ਦਾ ਹੀ ਅਸਰ ਸੀ ਕਿ ਸਿਖ ਮਰਨ ਮਾਰਨ ਨੂੰ ਅਜੇਹਾ ਤੁਛ ਜਾਣ ਦੇਸੇ ਕਿ ਗੁਰੂ ਪਰ ਜਾਂਨ ਦੇਨੀ ਭਲੀ ਤੇ ਆਪਣੀ ਵਡਿਆਈ ਵਿਚਾਰਦੇ ਸੇ ਗੁਰੂ ਜੀ ਦੀਆਂ ਛੰਦਾ ਬੰਦੀਆਂ ਸਿਖਾਂਦੇ ਦਿਲਾਂ ਵਿਖੇ ਜਾਦੂ ਵਰਗਾ ਅਸਰ ਕਰ ਜਾਂਦੀਆਂ ਸਨ ਜੇਕਰ ਕੋਈ ਵਡੀ ਕਰਾਮਾਤ ਗੁਰੂਜੀ ਦੇ ਪਾਸ ਸੀ ਤਾਂ ਇਹੀ ਰਸਨਾਂ ਦੀ ਸ਼ਕਤੀ ਅਦਭੁਤ ਵਾਕ ਚਮਕ ਦਮਕ ਦੀ ਬਾਣੀ ਵਿਖੇ ਭਰਪੂਰ ਹੋਣੀ ਸੀ ਇਸਦੇ ਹੀ ਪੜਨੇ ਸੁਨਨੇ ਕਰਕੇ ਹਿੰਦੂਆਂ ਦੇ ਮੁਰਝਾਏ ਹੋਏ ਦਿਲਾਂ ਵਿਖੇ ਬਹਾਦਰੀ ਤੇ ਦਲੇਰੀ ਦਾ ਲਹੂ ਦੌੜਨ ਲੱਗਾ ਜਾਂਦਾ ਸੀ॥

ਇਨ੍ਹਾਂ ਬਾਣੀਆਂ ਬੀਂ ਬਿਨਾਂ ਦੋ ਬਾਣੀਆਂ ਹੋਰ ਭੀ ਹਨ ਇਕ ਦਾ ਨਾਉਂ ਰੈਹਤ ਨਾਮਾਂ ਤੇ ਦੂਸਰੀ ਦਾ ਨਾਉਂ ਤਨਖ਼ਾਹ ਨਾਮਾ ਹੈ ਤਿਨਾਂ ਵਿਖੇ ਭੀ ਅਤਯੰਤ ਅਮੋਲਕ ਉਪਦੇਸ਼ ਹੈਨ ਤੇ ਤਿਨਾਂ ਦਾ ਵਰਨੰਨ ਕੁਛਕ ਪੈਹਲੇ ਹੋਚੁਕਾ ਹੈ॥

ਇਤੀ ਸ੍ਰੀ ਜਨਮ ਸਾਖੀ ਗੁਰੂ ਗੋਬਿੰਦ ਸਿੰਘ ਜੀ ਦੀ
ਜੋਧਸਿੰਘ ਰਚਤ
ਸੰਮਪੂਰਣੰ ॥

ਸੰਮਤ ਗੁਰੂ ਨਾਨਕ ਦੇਵ ਜੀ ੪੩੬

ਸੰਮਤ ਕ੍ਰਿਮ ਜੀ ੧੯੬੧

ਅਕਤੂਬਰ ਸੰਨ ਈਸਵੀ ੧੯੦੪

—++++—